# ਅਪਭ੍ਰੰਸ਼ ਤੇ ਪੰਜਾਬੀ

ਪੰਜਾਬ ਸਰਕਾਰ ਦੇ ਪੰਜਾਬੀ ਵਿਭਾਗ ਵੱਲੋਂ ਹੋਈ
ਵਾਰਸ਼ਿਕ ਲੇਖਕ-ਗੋਸ਼ਟੀ (੧੯੬੧-੬੨) ਵਿੱਚ ਪੜ੍ਹਿਆ
ਗਿਆ ਖੋਜ-ਪੱਤਰ

ਪ੍ਰੋ. ਵਿਦਿਆ ਭਾਸਕਰ ਅਰੁਣ,
ਐਮ. ਏ., ਪੀ. ਏ. ਅਸ.



ਪੰਜਾਬੀ ਵਿਭਾਗ, ਪੰਜਾਬ, ਪਟਿਆਲਾ
੧੯੬੨

# ਅਪਭ੍ਰੰਸ਼ ਤੇ ਪੰਜਾਬੀ

੧. 'ਅਪਭ੍ਰੰਸ਼' ਸ਼ਬਦ ਦਾ ਮੂਲ ਅਰਥ ।

੨. ਭਾਸ਼ਾ-ਵਿਸ਼ੇਸ਼ ਦੇ ਅਰਥ ਵਿਚ 'ਅਪਭ੍ਰੰਸ਼' ਸ਼ਬਦ ।

੩. ਅਪਭ੍ਰੰਸ਼ ਦਾ ਮੂਲ ਸਥਾਨ ਤੇ ਪ੍ਰਚਾਰ-ਖੇਤਰ ।

੪. ਵਿਆਕਰਣਾਂ ਵਿਚ ਵਰਣਿਤ ਅਪਭ੍ਰੰਸ਼—ਅਪਭ੍ਰੰਸ਼ ਦੇ ਭੇਦ ।

੫. ਉੱਤਰ ਭਾਰਤ ਦੀ ਪ੍ਰਧਾਨ ਸਾਹਿਤਿਕ ਭਾਸ਼ਾ ਸ਼ੌਰਸੇਨੀ ਜਾ ਨਾਗਰ ਅਪਭ੍ਰੰਸ਼—ਨਾਗਰ ਅਪਭ੍ਰੰਸ਼ ਦਾ ਆਧਾਰ ।

੬. ਸਾਹਿਤਿਕ ਅਪਭ੍ਰੰਸ਼ ਵਿੱਚੋਂ ਬੋਲਚਾਲ ਦੇ ਰੂਪਾਂ ਨੂੰ ਲੱਭਣ ਦੀ ਆਵੱਸ਼ਕਤਾ ਤੇ ਉਨ੍ਹਾਂ ਦੇ ਆਧਾਰ ਤੇ ਆਧੁਨਿਕ ਭਾਰਤੀ-ਆਰੀਆ ਬੋਲੀਆਂ ਦੀਆਂ ਅਪਭ੍ਰੰਸ਼ਾਂ ਦਾ ਪੁਨਰ-ਨਿਰਮਾਣ ।

੭. ਪੰਜਾਬੀ ਦਾ ਅਪਭ੍ਰੰਸ਼ ਨਾਲ ਸੰਬੰਧ—ਤੁਲਨਾਤਮਕ ਅਧਿਐਨ :—

(ੳ) ਅਪਭ੍ਰੰਸ਼ ਤੇ ਪੰਜਾਬੀ ਧੁਨੀਆਂ ।

(ਅ) ਅਪਭ੍ਰੰਸ਼ ਤੇ ਪੰਜਾਬੀ ਦੇ ਧੁਨੀ-ਵਿਕਾਰ—(੧) ਸੁਰ ਵਿਕਾਰ (੨) ਸ਼ਤਿ-ਸੰਨਿਵੇਸ਼ ਤੇ ਸੁਰ-ਸੰਕੋਚਨ (੩) ਸਾਨੁਨਾਸਿਕਤਾ (੪) ਵਿਅੰਜਨ-ਵਿਕਾਰ ।

(ੲ) ਅਪਭ੍ਰੰਸ਼ ਤੇ ਪੰਜਾਬੀ ਦੀ ਪਦ-ਰਚਨਾ ।

੮. ਸੰਦੇਸ਼-ਰਾਸਕ ਦੀ ਅਪਭ੍ਰੰਸ਼ ਤੇ ਪੰਜਾਬੀ ।

੯. ਹੇਮਚੰਦ੍ਰ ਦੇ ਵਿਆਕਰਣ ਵਿਚ ਦਿੱਤੇ ਅਪਭ੍ਰੰਸ਼ ਦੇ ਉਦਾਹਰਣ ਤੇ ਆ—ਅੰਤ ਅਪਭ੍ਰੰਸ਼ ।

੧੦. ਪੰਜਾਬੀ ਦੀ ਮੂਲ ਅਪਭ੍ਰੰਸ਼ ।

੧੧. ਵਿਵੇਚਨ ਦੇ ਸਿੱਟੇ ।

੧੨. ਪਰਿਸ਼ਿਸ਼ਟ—ਸਾਹਿਤਿਕ ਅਪਭ੍ਰੰਸ਼ ਦੇ ਨਮੂਨੇ ।

300

## ਅਪਭ੍ਰੰਸ਼ ਤੇ ਪੰਜਾਬੀ

'ਅਪਭ੍ਰੰਸ਼' ਸ਼ਬਦ ਅੱਜ-ਕਲ ਮੱਧ ਭਾਰਤੀ-ਆਰੀਆ ਭਾਸ਼ਾ (Middle Indo-Aryan) ਦੇ ਉਸ ਰੂਪ ਲਈ ਵਰਤਿਆ ਜਾਂਦਾ ਹੈ ਜੋ ਉਸ ਭਾਸ਼ਾ ਦੇ ਵਿਕਾਸ ਦੀ ਅੰਤਿਮ ਅਵਸਥਾ ਸੀ ਅਤੇ ਜਿਸ ਤੋਂ ਪੰਜਾਬੀ, ਹਿੰਦੀ, ਗੁਜਰਾਤੀ, ਮਰਾਠੀ, ਬੰਗਾਲੀ ਆਦਿ ਆਧੁਨਿਕ ਭਾਰਤੀ-ਆਰੀਆ ਬੋਲੀਆਂ ਦਾ ਜਨਮ ਹੋਇਆ। ਇਸ ਸ਼ਬਦ ਦਾ ਇਹ ਅਰਥ ਮੁੱਢ ਤੋਂ ਨਹੀਂ ਸੀ। ਪਹਿਲਾਂ, ਅਪਭ੍ਰੰਸ਼ ਭਾਸ਼ਾ ਵਿਸ਼ੇਸ਼ ਦੇ ਅਰਥ ਵਿਚ ਨਹੀਂ ਵਰਤਿਆ ਜਾਂਦਾ ਸੀ। ਜਿਵੇਂ ਕਿ ਇਸ ਦੇ ਸ਼ਬਦਾਰਥ ਤੋਂ ਸਪੱਸ਼ਟ ਹੈ, ਇਸ ਦੀ ਵਰਤੋਂ ਪ੍ਰਤਿਮਾਨ-ਰੂਪ ਸ਼ੁੱਧ ਸ਼ਬਦ ਤੋਂ ਭਿੰਨ ਅਰਥਾਤ ਗ਼ੈਰ-ਟਕਸਾਲੀ ਸ਼ਬਦਾਂ ਲਈ ਕੀਤੀ ਜਾਂਦੀ ਸੀ। ਪਤੰਜਲਿ ਨੇ, ਜਿਸ ਦਾ ਕਾਲ ਈਸਾ-ਪੂਰਵ ਦੂਸਰੀ ਸਦੀ ਮੰਨਿਆ ਜਾਂਦਾ ਹੈ, ਆਪਣੇ ਪ੍ਰਸਿੱਧ ਵਿਆਕਰਣ-ਗ੍ਰੰਥ 'ਮਹਾਭਾਸ਼ਯ' ਵਿਚ ਅਪਭ੍ਰੰਸ਼ ਸ਼ਬਦ ਦੀ ਵਰਤੋਂ ਇਸ ਭਾਂਤ ਕੀਤੀ ਹੈ :—

भूयांसोऽपशब्दा: अल्पीयांस: शब्दा इति। एकैकस्य हि शब्दस्य बहवोऽपभ्रंशास्तद्यथा गौरित्यस्य शब्दस्य गावी गोणी गोता गोपोतलिका इत्येवमादयोऽपभ्रंशा: (महाभाष्य. पस्पशाह्निक)

ਅਰਥਾਤ "ਅਪਸ਼ਬਦ ਬਹੁਤੇ, ਤੇ ਸ਼ਬਦ ਘਟ ਹੁੰਦੇ ਹਨ। ਕਿਉਂ ਜੋ ਇਕ ਸ਼ਬਦ ਦੇ ਅਨੇਕ ਅਪਭ੍ਰੰਸ਼ ਹੁੰਦੇ ਹਨ, ਜਿਵੇਂ 'ਗਊ' ਇਸ ਇਕ ਸ਼ਬਦ ਦੇ ਗਾਵੀ, ਗੋਣੀ, ਗੋਤਾ, ਗੋਪੋਤਲਿਕਾ ਆਦਿ ਕਈ ਅਪਭ੍ਰੰਸ਼ ਹਨ"।

ਸਪੱਸ਼ਟ ਹੈ ਕਿ ਪਤੰਜਲਿ ਨੇ ਅਪਸ਼ਬਦਾਂ ਅਰਥਾਤ 'ਸਾਧੂ' (ਸ਼ੁੱਧ) ਸ਼ਬਦ ਦੇ ਅਨੇਕ ਰੂਪਾਂਤਰਾਂ ਨੂੰ ਅਪਭ੍ਰੰਸ਼ ਕਿਹਾ ਹੈ। ਇਹ ਜ਼ਰੂਰੀ ਨਹੀਂ ਕਿ ਸ਼ਬਦ ਦੇ ਅਨੇਕ ਰੂਪਾਂਤਰ ਉਸ ਦੇ ਵਿਕ੍ਰਿਤ ਯਾ ਅਸ਼ੁੱਧ ਰੂਪ ਹੋਣ। ਇਹ ਉਸ ਸ਼ਬਦ ਦੇ ਸਮਾਨਾਰਥਕ ਲੋਕ-ਬੋਲੀਆਂ ਵਿਚ ਪ੍ਰਚਲਿਤ ਸ਼ਬਦ ਵੀ ਹੋ ਸਕਦੇ ਹਨ। ਉਪਰੋਕਤ ਗਾਵੀ, ਗੋਣੀ ਆਦਿ ਅਜਿਹੇ ਸ਼ਬਦ ਹੀ ਪ੍ਰਤੀਤ ਹੁੰਦੇ ਹਨ ਜਿਹੜੇ ਸੰਸਕ੍ਰਿਤ ਗਊ ਸ਼ਬਦ ਦੇ ਵਿਕ੍ਰਿਤ ਰੂਪ ਨਾ ਹੋ ਕੇ ਉਸ ਦੇ ਸਮਾਨ ਅਰਥ ਵਿਚ ਦੇਸ਼ ਦੇ ਵੱਖ ਵੱਖ ਭਾਗਾਂ ਵਿਚ ਆਮ ਲੋਕਾਂ ਦੀ ਬੋਲੀ ਵਿਚ ਵਰਤੇ ਜਾਂਦੇ ਸਨ। ਸੰਸਕ੍ਰਿਤ ਦੀ ਦ੍ਰਿਸ਼ਟੀ ਤੋਂ ਇਹ ਅਪਭ੍ਰਸ਼ਟ ਅਤੇ ਇਸੇ ਲਈ ਇਨ੍ਹਾਂ ਨੂੰ ਅਪਸ਼ਬਦ 'ਅਪਭ੍ਰੰਸ਼' ਕਿਹਾ ਗਿਆ ਹੋਣਾ ਹੈ। ਸੰਸਕ੍ਰਿਤ ਤੋਂ ਭਿੰਨ ਸ਼ਬਦਾਂ ਨੂੰ ਅਸ਼ੁੱਧ ਸਮਝਣ ਤੇ ਉਨ੍ਹਾਂ ਨੂੰ ਅਪਭ੍ਰੰਸ਼ ਕਹਿਣ ਦੀ ਪਰੰਪਰਾ ਪਤੰਜਲਿ ਦੇ ਪਿੱਛੋਂ ਬਹੁਤ ਪੱਕੀ ਹੋ ਗਈ ਜਾਪਦੀ ਹੈ। ਪ੍ਰਸਿੱਧ ਵਿਆਕਰਣਕਾਰਾਂ ਵਿਚ ਭਰਤਰੀ ਹਰੀ (ਪੰਜਵੀਂ ਸਦੀ ਈਸਵੀ) ਨੇ 'ਵਾਕਯ ਪਦੀਯ' ਵਿਚ ਸੰਸਕਾਰਹੀਨ ਸ਼ਬਦਾਂ ਨੂੰ ਅਪਭ੍ਰੰਸ਼ ਕਹੇ ਜਾਣ ਦਾ ਸਪੱਸ਼ਟ ਉੱਲੇਖ ਕੀਤਾ ਹੈ। ਸੰਸਕ੍ਰਿਤ ਵਿਆਕਰਣ-ਸ਼ਾਸਤ੍ਰੀ ਦੀ ਇਸ ਪਰੰਪਰਾ ਯਾ ਰੂੜ੍ਹੀ ਵਲ ਸੰਕੇਤ ਪ੍ਰਸਿਧ ਅਲੰਕਾਰ ਸ਼ਾਸਤ੍ਰੀ ਦੰਡੀ ਦੇ ਇਸ ਕਥਨ ਵਿਚ ਵੀ ਮਿਲਦਾ ਹੈ :—

शास्त्रे तु संस्कृतादन्यदपभ्रंशतयोदितम् (काव्यादर्श १ ३६)

ਅਰਥਾਤ ਸ਼ਾਸਤ੍ਰ ( ਵਿਆਕਰਣ ਸ਼ਾਸਤ੍ਰ ) ਵਿਚ ਸੰਸਕ੍ਰਿਤ ਤੋਂ ਭਿੰਨ ਸ਼ਬਦ ਨੂੰ ਅਪਭ੍ਰੰਸ਼ ਕਿਹਾ ਜਾਂਦਾ ਹੈ।

ਸ਼ਬਦ-ਵਿਸ਼ੇਸ਼ ਲਈ ਵਰਤਿਆ ਜਾਂਦਾ ਅਪਭ੍ਰੰਸ਼ ਸ਼ਬਦ ਪਿੱਛੋਂ ਭਾਸ਼ਾ-ਵਿਸ਼ੇਸ਼ ਦੇ ਅਰਥ ਵਿਚ ਵਰਤਿਆ ਜਾਣ ਲੱਗਾ। ਸ਼ਾਇਦ ਅਪਭ੍ਰੰਸ਼ ਕਹੇ ਜਾਂਦੇ ਗਾਵੀ, ਗੋਣੀ ਆਦਿ ਸ਼ਬਦ ਜਿਨ੍ਹਾਂ ਲੋਕ-ਬੋਲੀਆਂ ਦੇ ਹੋਣ ਉਨ੍ਹਾਂ ਬੋਲੀਆਂ ਨੂੰ ਹੀ ਪਹਿਲਾਂ ਅਪਭ੍ਰੰਸ਼ ਕਿਹਾ ਜਾਣ ਲੱਗਾ, ਪਿੱਛੋਂ ਸਾਰੀਆਂ ਲੋਕ-ਬੋਲੀਆਂ ਨੂੰ ਇਹ ਨਾਮ ਮਿਲਿਆ। ਗਾਵੀ, ਗੋਣੀ ਆਦਿ ਸ਼ਬਦ ਦੇ ਆਧਾਰ ਤੇ ਅਨੁਮਾਨ ਕੀਤਾ ਜਾ ਸਕਦਾ ਹੈ ਕਿ ਗੋਆਂ ਪਾਲਣ ਵਾਲੇ ਆਭੀਰ (ਅਹੀਰ) ਲੋਕਾਂ ਦੀ ਬੋਲੀ ਨੂੰ ਪਹਿਲਾਂ ਅਪਭ੍ਰੰਸ਼ ਨਾਮ ਦਿੱਤਾ ਗਿਆ ਹੋਵੇ। ਇਸ ਦੀ ਪੁਸ਼ਟੀ ਦੰਡੀ ਦੇ ਇਸ ਕਥਨ ਤੋਂ ਵੀ ਹੁੰਦੀ ਹੈ :—

"आभीरादि गिरः काव्ये अपभ्रंश इति स्मृताः" (का०यादर्श—१-३६)

ਅਰਥਾਤ ਆਭੀਰ ਆਦਿ ਦੀਆਂ ਬੋਲੀਆਂ ਨੂੰ ਕਾਵਿ ਵਿਚ ਅਪਭ੍ਰੰਸ਼ ਕਿਹਾ ਜਾਂਦਾ ਹੈ। ਭਰਤ ਮੁਨੀ ਦੇ ਨਾਟਯ ਸ਼ਾਸਤ੍ਰ ਵਿਚ ਇਕ ਉਕਾਰ-ਬਹੁਲ ਅਰਥਾਤ ਉ-ਅੰਤ ਨਾਂਵਾਂ ਤੇ ਕ੍ਰਿਆਵਾਂ ਵਾਲੀ ਭਾਸ਼ਾ ਦਾ ਉੱਲੇਖ ਮਿਲਦਾ ਹੈ :—

"हिमवत् सिन्धु सौवीरान् ये ऽन्यदेशान समाश्रिताः। उकारबहुलां तेषु नित्यं भाषां प्रयोजयेत।

ਅਰਥਾਤ ਹਿਮਵਤ, ਸਿੰਧੁ ਤੇ ਸੌਵੀਰ ਦੇਸ਼ਾਂ ਵਿਚ ਰਹਿਣ ਵਾਲਿਆਂ ਕੋਲੋਂ ਸਦਾ ਉਕਾਰ-ਬਹੁਲ ਭਾਸ਼ਾ ਦਾ ਪ੍ਰਯੋਗ ਕਰਾਇਆ ਜਾਵੇ। ਉਕਾਰ-ਬਹੁਲਤਾ ਦੀ ਵਿਸ਼ੇਸ਼ਤਾ ਅਪਭ੍ਰੰਸ਼ ਵਿਚ ਵੇਖ ਕੇ ਕੁਝ ਵਿਦਵਾਨਾਂ ਨੇ ਕਲਪਨਾ ਕੀਤੀ ਹੈ ਕਿ ਇਹ ਉਕਾਰ-ਬਹੁਲ ਭਾਸ਼ਾ ਅਪਭ੍ਰੰਸ਼ ਹੀ ਸੀ ਜਿਸ ਨੂੰ ਕਿ ਦੰਡੀ ਨੇ ਆਭੀਰ ਆਦਿ ਦੀ ਬੋਲੀ ਕਿਹਾ ਹੈ। ਆਭੀਰ ਆਦਿ ਵਿਚ ਆਦਿ ਸ਼ਬਦ ਤੋਂ ਗੁੱਜਰ ਲਏ ਜਾ ਸਕਦੇ ਹਨ। ਜੇ ਇਹ ਕਲਪਨਾ ਠੀਕ ਹੋਵੇ ਤਾਂ ਅਪਭ੍ਰੰਸ਼ ਨੂੰ ਉੱਤਰ-ਪੱਛਮੀ ਭਾਰਤ ਦੀ ਬੋਲੀ ਕਿਹਾ ਜਾ ਸਕਦਾ ਹੈ। ਪਰੰਤੂ ਡਾ. ਪੀ. ਐਲ. ਵੈਦਯ ਨੇ ਇਕ ਥਾਂ ਦੱਸਿਆ ਹੈ ਕਿ ਉਕਾਰ-ਬਹੁਲਤਾ ਕੇਵਲ ਅਪਭ੍ਰੰਸ਼ ਦੀ ਹੀ ਵਿਸ਼ੇਸ਼ਤਾ ਨਹੀਂ ਸੀ। ਅਪਭ੍ਰੰਸ਼ ਦੇ ਅਤਿਰਿਕਤ 'ਪ੍ਰਾਕ੍ਰਿਤ ਧੰਮਪਦ', 'ਲਲਿਤ ਵਿਸਤਰ', ਅਤੇ 'ਸੱਧਰਮ-ਪੁੰਡਰੀਕ' ਆਦਿ ਬੁੱਧ ਧਰਮ ਦੇ ਗ੍ਰੰਥਾਂ ਵਿਚ ਵੀ ਉ-ਅੰਤ ਸ਼ਬਦ ਮਿਲਦੇ ਹਨ। ਦੂਸਰੀ ਗੱਲ ਇਹ, ਕਿ ਜੇ ਅਪਭ੍ਰੰਸ਼ ਮੂਲ ਵਿਚ ਸਿੰਧ ਤੇ ਸੌਵੀਰ ਅਰਥਾਤ ਉੱਤਰ-ਪੱਛਮੀ ਭਾਰਤ ਦੀ ਬੋਲੀ ਸੀ ਤਾਂ ਉਹ ਸਾਰੇ ਪੱਛਮੀ ਭਾਰਤ ਤੇ ਮੱਧ ਦੇਸ਼ ਦੀ ਭਾਸ਼ਾ ਕਿਵੇਂ ਬਣ ਗਈ ? ਆਭੀਰ ਲੋਕ ਭਾਵੇਂ ਕਿੰਨੇ ਬਲਵਾਨ ਤੇ ਪ੍ਰਭਾਵਸ਼ਾਲੀ ਰਹੇ ਹੋਣ, ਪਰ ਇਹ ਗੱਲ ਕਲਪਨਾ ਤੋਂ ਪਰੇ ਦੀ ਹੈ ਕਿ ਉਨ੍ਹਾਂ ਦੀ ਬੋਲੀ ਇਨ੍ਹਾਂ ਪ੍ਰਦੇਸ਼ਾਂ ਦੀ ਬੋਲੀ ਨੂੰ ਮਿਟਾ ਕੇ ਉੱਥੇ ਪ੍ਰਤਿਸ਼ਠਿਤ ਹੋਈ। ਭਾਰਤ ਵਿਚ ਆਰੀਆ-ਭਾਸ਼ਾ ਦੇ ਵਿਕਾਸ ਨੂੰ ਵੇਖਦਿਆਂ ਹੋਇਆਂ ਵੀ ਇਹ ਗੱਲ ਠੀਕ ਨਹੀਂ ਜਾਪਦੀ,

ਮੱਧਦੇਸ਼ੀ ਬੋਲੀ ਵਿਕਾਸ ਦੇ ਲਗ ਭਗ ਸਭਨਾਂ ਪੜਾਵਾਂ ਵਿਚ ਪ੍ਰਧਾਨ ਰਹੀ ਹੈ— ਸੰਸਕ੍ਰਿਤ ਤੋਂ ਬਾਅਦ ਪਾਲੀ, ਸੌਰਸੇਨੀ ਪ੍ਰਾਕ੍ਰਿਤ ਨਾਗਰ ਅਪਭ੍ਰੰਸ਼ ਤੇ ਹਿੰਦੀ। ਸਾਡਾ ਵਿਚਾਰ ਹੈ ਕਿ ਅਹੀਰਾਂ ਤੇ ਗੁੱਜਰਾਂ ਨੇ ਲੋਕ-ਬੋਲੀ ਅਪ-ਭ੍ਰੰਸ਼ ਨੂੰ ਵਧੇਰੇ ਅਪਨਾਇਆ ਹੋਣਾ ਹੈ ਤੇ ਉਨ੍ਹਾਂ ਦਾ ਰਾਜਨੀਤਿਕ ਪ੍ਰਭਾਵ ਵਧਣ ਨਾਲ ਅਪਭ੍ਰੰਸ਼ ਦੀ ਸਾਰੇ ਉੱਤਰ ਭਾਰਤ ਵਿਚ ਪ੍ਰਤਿਸਠਾ ਹੋ ਗਈ ਸੀ। ਇਸ ਤਰ੍ਹਾਂ ਅਪਭ੍ਰੰਸ਼ ਮੂਲੋਂ ਉੱਤਰ—ਪੱਛਮ ਦੇ ਅਹੀਰਾਂ ਦੀ ਕੋਈ ਵੱਖਰੀ ਬੋਲੀ ਨਹੀਂ ਸੀ, ਭਾਵੇਂ ਇਹ ਨਾਂ ਪਹਿਲਾ ਪਹਿਲ ਅਹੀਰਾਂ ਦੀ ਬੋਲੀ ਨੂੰ ਹੀ ਦਿੱਤਾ ਗਿਆ ਹੋਵੇ। ਦੰਡੀ ਦਾ ਅਪਭ੍ਰੰਸ਼ ਨੂੰ 'ਆਭੀਰਾਂ ਦੀ ਬੋਲੀ' ਕਹਿਣਾ ਉਨ੍ਹਾਂ ਦੇ ਇਸ ਬੋਲੀ ਨਾਲ ਗੂੜ੍ਹੇ ਸੰਬੰਧ, ਪ੍ਰਭਾਵ ਤੇ ਪ੍ਰੋਤਸਾਹਨ ਦਾ ਸੂਚਕ ਹੋ ਸਕਦਾ ਹੈ। ਦੰਡੀ ਦੇ ਉਕਤ ਕਥਨ ਤੋਂ ਇਹ ਵੀ ਸੂਚਨਾ ਮਿਲਦੀ ਹੈ ਕਿ ਉਸ ਦੇ ਸਮੇਂ (੭ਵੀਂ ਸਦੀ ਈ:) ਤਕ ਅਪਭ੍ਰੰਸ਼ ਇਕ ਸਾਹਿਤਿਕ ਭਾਸ਼ਾ ਬਣ ਚੁੱਕੀ ਸੀ। ਪ੍ਰਸਿੱਧ ਅਲੰਕਾਰ-ਸ਼ਾਸਤ੍ਰੀ ਭਾਮਹ ਨੇ ਆਪਣੇ ਕਾਵਯਾਲਕਾਰ ਵਿਚ ਭਾਸ਼ਾ ਦੀ ਦ੍ਰਿਸ਼ਟੀ ਤੋਂ ਤਿੰਨ ਪ੍ਰਕਾਰ ਦਾ ਕਾਵਿ ਦੱਸਿਆ ਹੈ—

"संस्कृतं प्राकृतं चान्यदपभ्रंश इति त्रिधा।"

ਛੇਵੀਂ ਸਦੀ ਈਸਵੀ ਦੇ ਤਾਮ੍ਰ-ਪੱਤਰ ਵਿਚ ਵਲਭੀ ਦੇ ਰਾਜਾ ਧਰਸੇਨ ਨੇ ਆਪਣੇ ਪਿਤਾ ਗੁਹਸੇਨ ਨੂੰ ਸੰਸਕ੍ਰਿਤ, ਪ੍ਰਾਕ੍ਰਿਤ, ਤੇ ਅਪਭ੍ਰੰਸ਼ ਤਿੰਨਾਂ ਭਾਸ਼ਾਵਾਂ ਦੀ ਪ੍ਰਬੰਧ-ਰਚਨਾ ਵਿਚ ਨਿਪੁਨ ਕਿਹਾ ਹੈ:—

"संस्कृत प्राकृतापभ्रंशभाषात्रय प्रतिबद्ध प्रबन्ध रचना निपुणान्त: करण:।"

ਅਪਭ੍ਰੰਸ਼ ਦਾ ਅਧਿਕਾਂਸ਼ ਸਾਹਿਤ ਗੁਜਰਾਤ, ਰਾਜਸਥਾਨ, ਮਾਲਵਾ ਤੇ ਪੰਜਾਬ ਵਿਚ ਰਚਿਆ ਗਿਆ ਮਿਲਿਆ ਹੈ। ਇਸ ਤੋਂ ਇਨ੍ਹਾਂ ਪ੍ਰਦੇਸ਼ਾਂ ਵਿਚ ਅਪਭ੍ਰੰਸ਼ ਦੀ ਅਧਿਕ ਵਰਤੋਂ ਦਾ ਅਨੁਮਾਨ ਕੀਤਾ ਜਾ ਸਕਦਾ ਹੈ। ਇਸ ਦੀ ਪੁਸ਼ਟੀ ਰਾਜਸ਼ੇਖਰ ਦੇ ਇਸ ਕਥਨ ਤੋਂ ਵੀ ਹੁੰਦੀ ਹੈ:—

"सापभ्रंश प्रयोगा: सकल मरुभुवष्टक्कभादानकाश्च"

ਅਰਥਾਤ ਸੰਪੂਰਣ ਮਰੂ ਭੂਮੀ, ਟੱਕ ਤੇ ਭਦਾਨਕ ਪ੍ਰਦੇਸ਼ਾਂ ਵਿਚ ਅਪਭ੍ਰੰਸ਼ ਦਾ ਪ੍ਰਯੋਗ ਹੁੰਦਾ ਹੈ।

ਉਕਤ ਸੂਚਨਾ ਤੋਂ ਸਹਿਜੇ ਹੀ ਪ੍ਰਸ਼ਨ ਉਠਦਾ ਹੈ ਕਿ ਪੰਜਾਬ ਦੀ ਵਰਤਮਾਨ ਬੋਲੀ ਪੰਜਾਬੀ ਦਾ ਅਪਭ੍ਰੰਸ਼ ਨਾਲ ਕੀ ਸੰਬੰਧ ਹੈ। ਕੀ ਰਾਜਸ਼ੇਖਰ

ਦੇ ਦੱਸੇ ਉਕਤ ਪ੍ਰਦੇਸ਼ਾਂ ਵਿਚ ਸਮਾਨ ਰੂਪ ਨਾਲ ਇੱਕੋ ਅਪਭ੍ਰੰਸ਼ ਵਰਤੀ ਜਾਂਦੀ ਸੀ ? ਕੀ ਉਸ ਕਾਲ ਵਿਚ ਬੋਲੀਆਂ ਦਾ ਪ੍ਰਾਦੇਸ਼ਿਕ ਵਖੇਵਾਂ ਅੱਜ ਵਾਂਗ ਨਹੀਂ ਸੀ ? ਤੇ ਅਪਭ੍ਰੰਸ਼ ਦੇ ਪ੍ਰਾਪਤ ਸਾਹਿਤਿਕ ਨਮੂਨਿਆਂ ਵਿਚੋਂ ਪੁਰਾਣੀ ਪੰਜਾਬੀ ਦਾ ਮੁਹਾਂਦਰਾ ਕਿੱਥੋਂ ਤਕ ਮਿਲਦਾ ਹੈ ?

ਅਸੀਂ ਇਥੇ ਆਰੰਭ ਵਿਚ ਹੀ ਸਪੱਸ਼ਟ ਕਰ ਦੇਣਾ ਉਚਿਤ ਸਮਝਦੇ ਹਾਂ ਕਿ ਪ੍ਰਾਕ੍ਰਿਤ ਵਿਆਕਰਣਾਂ ਵਿਚ ਜਿਸ ਅਪਭ੍ਰੰਸ਼ ਦਾ ਵਰਣਨ ਮਿਲਦਾ ਹੈ ਉਹ ਸਾਹਿਤਿਕ ਅਪਭ੍ਰੰਸ਼ ਸੀ ਤੇ ਇਹ ਇਕ ਵਿਸ਼ਾਲ ਖੇਤਰ ਵਿਚ ਵਰਤੀ ਜਾਣ ਵਾਲੀ ਭਾਸ਼ਾ ਸੀ। ਜੇ ਕਿਹਾ ਜਾਵੇ ਕਿ ਥੋੜੇ-ਬਹੁਤ ਵਖੇਵਿਆਂ ਨਾਲ ਇਹ ਸਮੁੱਚੇ ਉੱਤਰ ਭਾਰਤ ਦੀ ਸਾਹਿਤਿਕ ਭਾਸ਼ਾ ਸੀ, ਤਾਂ ਗ਼ਲਤ ਨਹੀਂ ਹੋਵੇਗਾ। ਵਿਆਕਰਣਾਂ ਵਿਚ ਇਸ ਦੇ ਕੁਝ ਭੇਦ ਦੱਸੇ ਗਏ ਹਨ। ਪਰ ਵਿਆਕਰਣਕਾਰ ਇਸ ਸੰਬੰਧ ਵਿਚ ਇਕ-ਮਤ ਨਹੀਂ ਹਨ। ਨਾ ਤਾਂ ਉਨ੍ਹਾਂ ਦੇ ਦੱਸੇ ਭੇਦਾਂ ਦੇ ਨਾਮ ਆਪਸ ਵਿਚ ਮਿਲਦੇ ਹਨ, ਅਤੇ ਨਾ ਹੀ ਉਨ੍ਹਾਂ ਦਾ ਵਰਣਨ ਸਪੱਸ਼ਟਤਾ ਨਾਲ ਇਨ੍ਹਾਂ ਭੇਦਾਂ ਦੇ ਮੌਲਿਕ ਵਖੇਵਿਆਂ ਨੂੰ ਦਰਸਾਂਦਾ ਹੈ। ਨਮਿਸਾਧੂ ਨੇ ਅਪਭ੍ਰੰਸ਼ ਦੇ ਤਿੰਨ ਭੇਦ ਦੱਸੇ ਹਨ—ਉਪਨਾਗਰ, ਆਭੀਰ ਤੇ ਗ੍ਰਾਮਜ। ਮਾਰਕੰਡੇਯ ਨੇ ਵੀ ਅਪਭ੍ਰੰਸ਼ ਦੇ ਤਿੰਨ ਭੇਦ ਦੱਸੇ ਹਨ। ਪਰ ਉਨ੍ਹਾਂ ਦੇ ਨਾਮ ਭਿੰਨ ਹਨ—ਨਾਗਰ, ਉਪ-ਨਾਗਰ ਦੇ ਵ੍ਰਾਚਡ ਮਾਰਕੰਡੇਯ ਦੇ 'ਪ੍ਰਾਕ੍ਰਿਤ ਸਰਵਸ੍ਵ' ਵਿਚ ਅਪਭ੍ਰੰਸ਼ ਦੇ ੨੬ ਭੇਦਾਂ ਦਾ ਵੀ ਉੱਲੇਖ ਮਿਲਦਾ ਹੈ—ਪਰ ਉਸ ਨੇ ਆਪ ਹੀ ਇਸ ਦਾ ਇਹ ਕਹਿ ਕੇ ਖੰਡਨ ਕਰ ਦਿੱਤਾ ਹੈ ਕਿ

अपभ्रंशाः परे सूक्ष्मभेदत्वान्न पृथङ्मता

ਅਰਥਾਤ ਅਪਭ੍ਰੰਸ਼ ਦੇ ਦੂਸਰੇ ਭੇਦ ਵਖੇਵਿਆਂ ਦੀ ਸੂਖਮਤਾ ਦੇ ਕਾਰਨ ਨਹੀਂ ਮੰਨੇ। ਵਾਸਤਵ ਵਿਚ, ਜਿਵੇਂ ਕਿ ਇਨ੍ਹਾਂ ਅਪਭ੍ਰੰਸ਼ ਭੇਦਾਂ ਦੇ ਨਾਮ ਤੋਂ ਪ੍ਰਗਟ ਹੁੰਦਾ ਹੈ, ਇਹ ਬੋਲਚਾਲ ਦੀ ਅਪਭ੍ਰੰਸ਼ ਦੇ ਸਥਾਨਿਕ ਰੂਪ ਸਨ ਯਾ ਵਿਸ਼ੇਸ਼ ਜਾਤਾਂ ਨਾਲ ਸੰਬੰਧਿਤ ਬੋਲੀਆਂ ਸਨ। ਪ੍ਰਾਕ੍ਰਿਤ ਵਿਆਕਰਣਾਂ ਵਿਚ ਦਿੱਤੇ ਗਏ ਅਪਭ੍ਰੰਸ਼ ਦੇ ਵਰਣਨ ਤੋਂ ਸਪੱਸ਼ਟ ਗਿਆਤ ਹੁੰਦਾ ਹੈ ਕਿ ਸਾਹਿੱਤ ਵਿਚ ਵਰਤੀਆਂ ਜਾਣ ਵਾਲੀਆਂ ਅਪਭ੍ਰੰਸ਼ਾਂ ਵਿਚ ਨਾਗਰ ਅਪਭ੍ਰੰਸ਼ ਹੀ ਪ੍ਰਮੁਖ ਸੀ। ਮਾਰਕੰਡੇਯ ਨੇ ਜਿੱਥੇ ਨਾਗਰ ਅਪਭ੍ਰੰਸ਼ ਲਈ ਪੂਰੇ ਤਿੰਨ ਪਾਦ (੧੭, ੧੮, ੧੯) ਲਗਾਏ ਹਨ, ਉੱਥੇ ਵ੍ਰਾਚਡ ਅਪਭ੍ਰੰਸ਼ ਦਾ ਵਰਣਨ ੧੧ ਸੂਤਰਾਂ ਵਿਚ ਅਤੇ ਉਪਨਾਗਰ ਦਾ ਕੇਵਲ ਇਕ ਸੂਤਰ ਵਿਚ ਕੀਤਾ ਹੈ। ਵ੍ਰਾਚਡ ਨੂੰ ਮਾਰਕੰਡੇਯ ਨੇ ਸਿੰਧ ਦੇਸ਼ ਦੀ ਅਤੇ ਉਪਨਾਗਰ ਨੂੰ ਨਾਗਰ ਤੇ

ਦ੍ਰਾਵਿੜ ਦੇ ਮੇਲ ਤੋਂ ਬਣੀ ਕਿਹਾ ਹੈ। ਆਧੁਨਿਕ ਭਾਸ਼ਾ-ਵਿਗਿਆਨੀ ਜਿਸ ਨੂੰ ਸੌਰਸੇਨੀ ਯਾ ਪੱਛਮੀ ਅਪਭ੍ਰੰਸ਼ ਆਖਦੇ ਹਨ, ਉਹ ਇਹੀ ਨਾਗਰ ਅਪ-ਭ੍ਰੰਸ਼ ਹੈ। ਸ਼ੌਰਸੇਨੀ ਪ੍ਰਾਕ੍ਰਿਤ ਦੇ ਮਗਰੋਂ ਉਸਦਾ ਪਰਵਰਤੀ ਰੂਪ ਮਹਾ-ਰਾਸ਼ਟਰੀ ਪ੍ਰਾਕ੍ਰਿਤ ਤੇ ਉਸ ਪਿੱਛੋਂ ਉਸ ਦਾ ਥਾਂ ਲੈਣ ਵਾਲੀ ਸ਼ੌਰਸੇਨੀ ਅਪ-ਭ੍ਰੰਸ਼—ਸਾਹਿੱਤਿਕ ਦ੍ਰਿਸ਼ਟੀ ਤੋਂ ਪਾਲੀ ਤੋਂ ਬਾਅਦ ਮੱਧ ਭਾਰਤੀ-ਆਰੀਆ ਭਾਸ਼ਾ ਦੇ ਵਿਕਾਸ ਦੇ ਇਹ ਤਿੰਨ ਪੜਾ ਹਨ। ਸ਼ੌਰਸੇਨੀ ਨਾਮ ਤੋਂ ਭੁਲੇਖਾ ਪੈ ਸਕਦਾ ਹੈ ਕਿ ਇਹ ਅਪਭ੍ਰੰਸ਼ ਸ਼ੂਰਸੇਨ ਪ੍ਰਦੇਸ਼ ਦੀ ਬੋਲੀ ਦੇ ਆਧਾਰ ਤੇ ਬਣੀ ਹੋਣੀ ਹੈ। ਵਾਸਤਵ ਵਿਚ ਸ਼ੌਰਸੇਨੀ ਅਪਭ੍ਰੰਸ਼ ਦਾ ਆਧਾਰ ਕਿਸੇ ਇਕ ਪ੍ਰਦੇਸ਼ ਦੀ ਬੋਲੀ ਨਹੀਂ ਸੀ। ਹੇਮਚੰਦਰ ਦੇ ਵਿਆਕਰਣ ਵਿਚ ਦਿੱਤੇ ਗਏ ਉਦਾਹਰਣਾਂ ਤੋਂ ਪ੍ਰਤੀਤ ਹੁੰਦਾ ਹੈ ਕਿ ਇਸ ਦਾ ਆਧਾਰ ਇਕ ਤੋਂ ਵਧ ਬੋਲੀਆਂ ਸਨ, ਭਾਵੇਂ ਇਨ੍ਹਾਂ ਵਿਚੋਂ ਸ਼ੂਰਸੇਨ ਪ੍ਰਦੇਸ਼ ਦੀ ਬੋਲੀ ਮੁੱਖ ਆਧਾਰ ਹੋਵੇ। ਮਧਦੇਸ਼, ਪੰਜਾਬ, ਰਾਜਸਥਾਨ ਤੇ ਗੁਜਰਾਤ ਇਤਨੇ ਵੱਡੇ ਖੇਤਰ ਵਿਚ ਵਰਤੀ ਜਾਣ ਵਾਲੀ ਭਾਸ਼ਾ ਵਿਚ ਪ੍ਰਾਦੇਸ਼ਿਕ ਭੇਦਾਂ ਤੇ ਪ੍ਰਭਾਵਾਂ ਦਾ ਹੋਣਾ ਸੁਭਾਵਿਕ ਗੱਲ ਹੈ। ਇਹ ਵੀ ਯਾਦ ਰਖਣਾ ਚਾਹੀਦਾ ਹੈ ਕਿ ਅਪਭ੍ਰੰਸ਼-ਕਾਲ ਵਿਚ ਇਹ ਭੇਦ ਬਹੁਤ ਸੂਖਮ ਸਨ ਕਿਉਂ ਜੋ ਭਾਸ਼ਾ ਦਾ ਆਮ ਢਾਂਚਾ ਇੱਕੋ ਜਿਹਾ ਸੀ।

ਪ੍ਰਾਕ੍ਰਿਤ-ਵਿਆਕਰਣਾਂ ਦੇ ਇਲਾਵਾ ਪ੍ਰਾਪਤ ਅਪਭ੍ਰੰਸ਼-ਸਾਹਿਤ ਤੋਂ ਵੀ ਅਪਭ੍ਰੰਸ਼ ਦਾ ਸਰੂਪ ਨਿਰਧਾਰਿਤ ਕਰਨ ਲਈ ਬਹੁਤ ਕੁਝ ਸਾਮਗ੍ਰੀ ਮਿਲਦੀ ਹੈ। ਪਰੰਤੂ ਇਸ ਸਾਮਗ੍ਰੀ ਨੂੰ ਸੂਖਮ ਭਾਸ਼ਾ-ਵਿਗਿਆਨਿਕ ਦ੍ਰਿਸ਼ਟੀ ਨਾਲ ਛਾਣ ਬੀਨ ਕੇ ਵਰਤਣ ਦੀ ਲੋੜ ਹੈ। ਬਿਨਾ ਪਰਖ-ਪੜਤਾਲ ਤੋਂ ਛੇਤੀ ਸਿੱਟੇ ਵਲ ਦੌੜਨ ਨਾਲ ਭਿਆਨਕ ਭੁੱਲਾਂ ਦੀ ਸੰਭਾਵਨਾ ਹੈ। ਪਹਿਲਾਂ ਤਾਂ ਅਪਭ੍ਰੰਸ਼ ਦਾ ਸਾਰਾ ਸਾਹਿੱਤ ਹਾਲੇ ਪ੍ਰਾਪਤ ਨਹੀਂ ਹੋਇਆ। ਦੂਸਰੇ, ਇਸ ਦੀ ਆਧੁਨਿਕ ਬੋਲੀਆਂ ਨੂੰ ਮੁਖ ਰਖਕੇ ਭਾਸ਼ਾ-ਵਿਗਿਆਨਿਕ ਪੱਧਤੀ ਨਾਲ ਪੜਤਾਲ ਨਹੀਂ ਹੋਈ। ਇਹ ਇਕ ਵੱਡਾ ਕੰਮ ਹੈ। ਤੇ ਵੱਡੇ ਕੰਮਾਂ ਲਈ ਵੱਡੇ ਯਤਨ ਦੀ ਲੋੜ ਹੈ। ਐਵੇਂ ਕਿਸੇ ਬੋਲੀ ਨੂੰ, ਭਾਵੇਂ ਸ਼ੌਰਸੇਨੀ ਅਪ-ਭ੍ਰੰਸ਼ ਨਾਲ, ਭਾਵੇਂ ਕੈਕਯ ਅਪਭ੍ਰੰਸ਼ ਨਾਲ ਤੇ ਭਾਵੇਂ ਪੈਸ਼ਾਚੀ ਨਾਲ ਜੋੜ ਦੇਣਾ ਭਾਸ਼ਾ-ਵਿਗਿਆਨਕ ਪੱਧਤੀ ਨਹੀਂ।

ਇਹ ਸਪੱਸ਼ਟ ਹੈ ਕਿ ਸਾਡੇ ਪਾਸ ਕਿਸੇ ਵੀ ਕਾਲ ਦੀ ਅਪਭ੍ਰੰਸ਼ ਦੇ ਬੋਲ-ਚਾਲ ਦੇ ਨਮੂਨੇ ਨਹੀਂ। ਜੋ ਕੁਝ ਵੀ ਹੈ ਉਹ ਇਕ ਸਾਹਿਤਿਕ ਭਾਸ਼ਾ ਯਾ ਸ਼ੈਲੀ ਹੈ ਜਿਸ ਤੋਂ ਬੋਲ-ਚਾਲ ਦੇ ਰੂਪਾਂ ਦਾ ਸਹੀ-ਸਹੀ ਅੰਦਾਜ਼ਾ ਨਹੀਂ ਹੋ ਸਕਦਾ। ਹਾਂ, ਜੇ ਯਤਨ ਕੀਤਾ ਜਾਵੇ ਤਾਂ ਕੁਝ ਰੂਪ ਅਜਿਹੇ

ਲੱਭੇ ਜਾ ਸਕਦੇ ਹਨ ਜੋ ਨਿਰਵਿਵਾਦ ਰੂਪ ਨਾਲ ਆਧੁਨਿਕ ਬੋਲੀਆਂ ਨਾਲ ਸੰਬੰਧਿਤ ਹੋਣ ਕਰਕੇ ਆਧੁਨਿਕ ਰੂਪਾਂ ਦੇ ਪੂਰਵ-ਰੂਪ ਕਹੇ ਜਾ ਸਕਦੇ ਹਨ। ਅਜਿਹੇ ਵਿਸ਼ਿਸ਼ਟ ਰੂਪਾਂ ਦੀ ਸੂਚੀ ਤਿਆਰ ਕਰਨ ਨਾਲ ਅਪਭ੍ਰੰਸ਼ ਤੇ ਆਧੁਨਿਕ ਭਾਰਤੀ-ਆਰੀਆ ਬੋਲੀਆਂ ਦੇ ਸੰਬੰਧ ਵਿਚ ਵਿਚਾਰ ਕਰਨ ਲਈ ਸਮੁਚਿਤ ਸਾਮ੍ਰਗੀ ਉਪਸਥਿਤ ਹੋ ਸਕੇਗੀ ਤੇ ਆਧੁਨਿਕ ਬੋਲੀਆਂ ਦੀਆਂ ਸੰਬੰਧਿਤ ਅਪਭ੍ਰੰਸ਼ਾਂ ਦੇ ਪਨਰ-ਨਿਰਮਾਨ ਵਿਚ ਸਹਾਇਤਾ ਮਿਲੇਗੀ।

ਪੰਜਾਬੀ ਦੇ ਅਪਭ੍ਰੰਸ਼ ਨਾਲ ਸੰਬੰਧ ਬਾਰੇ ਵਿਚਾਰ ਕਰਦਿਆਂ ਹੋਇਆਂ ਇਸ ਗੱਲ ਦਾ ਧਿਆਨ ਰਖਣਾ ਜ਼ਰੂਰੀ ਹੈ ਕਿ ਪੰਜਾਬੀ ਬੋਲੀ ਦਾ ਆਪਣਾ ਕੀ ਸੁਭਾ ਹੈ ਅਤੇ ਉਸ ਦੀਆਂ ਕੀ ਵਿਸ਼ੇਸ਼ਤਾਵਾਂ ਹਨ ਜੋ ਉਸ ਨੂੰ ਦੂਜੀ ਬੋਲੀਆਂ ਨਾਲੋਂ ਨਿਖੇੜਦੀਆਂ ਹਨ। ਕੋਈ ਵੀ ਬੋਲੀ ਪਿੱਛੋਂ ਤੁਰੀ ਆ ਰਹੀ ਹੁੰਦੀ ਹੈ ਤੇ ਉਸਦੇ ਸੁਭਾ ਦਾ ਬਹੁਤ ਸਾਰਾ ਹਿੱਸਾ ਪੂਰਵਵਰਤੀ ਬੋਲੀ ਤੋਂ ਵਿਰਾਸਤ ਵਿਚ ਆਉਂਦਾ ਹੈ। ਉਹ ਨਵੇਂ ਗੁਣ ਵੀ ਪ੍ਰਾਪਤ ਕਰਦੀ ਹੈ ਪਰੰਤੂ ਵਿਰਾਸਤ ਨੂੰ ਵੀ ਕੁਝ ਨ ਕੁਝ ਸੰਭਾਲ ਕੇ ਰਖਦੀ ਹੈ। ਵਿਰਾਸਤ ਦਾ ਇਹ ਸਰਮਾਇਆ ਹੀ ਉਸ ਨੂੰ ਪਿੱਛੇ ਨਾਲ ਜੋੜਦਾ ਹੈ। ਕੋਈ ਬੋਲੀ ਨਵੇਂ ਗੁਣ ਪ੍ਰਾਪਤ ਕਰਨ ਲਈ ਵਧੇਰੇ ਉਤਾਵਲੀ ਹੁੰਦੀ ਹੈ ਤੇ ਕੋਈ ਅਪਣੇ ਪੂਰਵਜਾਂ ਦੇ ਵਿਰਸੇ ਨੂੰ ਸੀਨੇ ਨਾਲ ਲਾ ਕੇ ਲੁਕਾ ਲੁਕਾ ਕੇ ਰਖਦੀ ਹੈ। ਪੰਜਾਬੀ ਦੂਸਰੀ ਕਿਸਮ ਦੀ ਬੋਲੀ ਹੈ। ਉਸ ਨੇ ਹਾਲੇ ਤਕ ਵੀ ਅਪਭ੍ਰੰਸ਼ ਦੇ ਬਹੁਤ ਸਾਰੇ ਗੁਣਾਂ ਨੂੰ ਸਾਂਭ ਕੇ ਰਖਿਆ ਹੈ ਜਿਨ੍ਹਾਂ ਕਰਕੇ ਉਹ ਦੂਸਰੀ ਭਾਰਤੀ-ਆਰੀਆ ਬੋਲੀਆਂ ਦੀ ਤੁਲਨਾ ਵਿਚ ਅਪਭ੍ਰੰਸ਼ ਦੇ ਬਹੁਤ ਨੇੜੇ ਜਾਪਦੀ ਹੈ। ਇਸ ਵਿਸ਼ੇ ਤੇ ਇਕ ਪੂਰਾ ਗ੍ਰੰਥ ਲਿਖਿਆ ਜਾ ਸਕਦਾ ਹੈ। ਪਰ ਇਸ ਨਿਬੰਧ ਦੀ ਸੀਮਾ ਦਾ ਧਿਆਨ ਰਖਦੇ ਹੋਏ ਕੁਝ ਇਕ ਮੋਟੀਆਂ ਮੋਟੀਆਂ ਗੱਲਾਂ ਬਾਰੇ ਹੀ ਵਿਚਾਰ ਕੀਤਾ ਜਾਂਦਾ ਹੈ।

## ਅਪਭ੍ਰੰਸ਼ ਤੇ ਪੰਜਾਬੀ ਧੁਨੀਆਂ

ਅਪਭ੍ਰੰਸ਼ ਦੀਆਂ ਧੁਨੀਆਂ ਪ੍ਰਾਕ੍ਰਿਤ ਧੁਨੀ-ਸਮੂਹ ਨਾਲੋਂ ਵਿਸ਼ਿਸ਼ਤਾ ਨਹੀਂ ਰਖਦੀਆਂ। ਥੋੜਾ ਬਹੁਤ ਅੰਤਰ ਜੇ ਕਿਤੇ ਹੋਇਆ ਵੀ ਤਾਂ ਲਿਪੀ-ਸ਼ੈਲੀ ਇਸ ਨੂੰ ਪ੍ਰਗਟ ਨਹੀਂ ਕਰਦੀ। ਹ੍ਰਸ੍ਵ ਏਂ ਓਂ ਧੁਨੀਆਂ ਪ੍ਰਾਕ੍ਰਿਤ ਵਿਚ ਹੀ ਵਿਕਸਿਤ ਹੋ ਚੁਕੀਆਂ ਸਨ ਪਰੰਤੂ ਇਨ੍ਹਾਂ ਲਈ ਨਵੇਂ ਚਿਨ੍ਹ ਨਹੀਂ ਸਨ ਬਣਾਏ ਗਏ। ਅਪਭ੍ਰੰਸ਼ ਵਿਚ ਕਿਤੇ ਕਿਤੇ ਇਨ੍ਹਾਂ ਲਈ ਇ, ਉ (ਙ, ਤ) ਤੋਂ ਕੰਮ ਲਿਆ ਗਿਆ ਹੈ। ਇਸੇ ਤਰ੍ਹਾਂ 'ਅ' ਦੇ ਸੰਵ੍ਰਿਤ

ਭੇਦਾਂ ਨੂੰ ਪ੍ਰਗਟਾਉਣ ਲਈ ਕੋਈ ਨਵੀਨ ਚਿੰਨ੍ਹ ਨਹੀਂ ਸੀ ਵਰਤਿਆ ਗਿਆ। ਭਿੰਨ-ਭਿੰਨ ਆਧੁਨਿਕ ਭਾਰਤੀ ਆਰੀਆ ਬੋਲੀਆਂ ਵਿਚ (ਉਦਾਹਰਣ ਲਈ ਬੰਗਾਲੀ, ਅਵਧੀ ਆਦਿ) 'ਅ' ਦੇ ਉੱਚਾਰਣ ਦੇ ਵਖੇਵੇਂ ਤੋਂ ਅਨਮਾਨ ਕੀਤਾ ਜਾ ਸਕਦਾ ਹੈ ਕਿ ਅਪਭ੍ਰੰਸ਼ ਵਿਚ ਵੀ 'ਅ' ਦਾ ਉਚਾਰਣ ਇਕ ਨਹੀਂ ਰਿਹਾ ਹੋਵੇਗਾ। ਪਰੰਤੂ ਲਿਪੀ-ਸ਼ੈਲੀ ਦੀ ਪੁਰਾਤਨ-ਪਰਕਤਾ ਦੇ ਕਾਰਣ ਲਿਖਿਤ ਸਾਹਿਤ ਵਿਚ ਇਸ ਦਾ ਕੋਈ ਪ੍ਰਮਾਣ ਨਹੀਂ ਮਿਲਦਾ। ਇਸ ਤਰ੍ਹਾਂ ਲਿਪੀ-ਬੱਧ ਸਾਹਿਤ ਤੋਂ ਅਪਭ੍ਰੰਸ਼ ਵਿਚ ਹੇਠ ਲਿਖੀਆਂ ਸ੍ਵਰ ਤੇ ਵਿਅੰਜਨ ਧੁਨੀਆਂ ਮਿਲਦੀਆਂ ਹਨ :—

## ਸ੍ਵਰ ਧੁਨੀਆਂ

ਹ੍ਰਸ੍ਵ ਸ੍ਵਰ——ਅ, ਇ, ਉ, ਏ, ਓ

ਦੀਰਘ ਸ੍ਵਰ——ਆ, ਈ, ਊ, ਏ, ਓ

## ਵਿਅੰਜਨ ਧੁਨੀਆਂ :

| | | | | |
|---|---|---|---|---|
| ਸ੍ਪਰਸ਼ : | ਕ੍ | ਖ੍ | ਗ੍ | ਗ੍ਹ |
| | ਚ੍ | ਛ੍ | ਜ੍ | ਜ੍ਹ |
| | ਟ੍ | ਠ੍ | ਡ੍ | ਡ੍ਹ |
| | ਤ੍ | ਥ੍ | ਦ੍ | ਦ੍ਹ |
| | ਪ੍ | ਫ੍ | ਬ੍ | ਬ੍ਹ |
| ਅਨੁਨਾਸਿਕ : | | ਣ੍ | ਨ੍ | ਮ੍ |
| ਅੰਤਸ੍ਥ : | ਯ੍ | ਰ੍ | ਲ੍ | ਵ੍ |
| ਊਸ਼੍ਮ | | | ਸ੍ | ਹ੍ |

ਇਸ ਦੀ ਤੁਲਨਾ ਵਿਚ ਪੰਜਾਬੀ ਵਿਚ ਨਿਮਨ-ਲਿਖਿਤ ਧੁਨੀਆਂ ਹਨ :—

## ਸ੍ਵਰ ਧੁਨੀਆਂ

ਹ੍ਰਸ੍ਵ ਸ੍ਵਰ : ਅ ਇ ਉ ਏੱ ਓੱ

ਦੀਰਘ ਸ੍ਵਰ : ਆ ਈ ਊ ਏ ਐ ਓ ਔ

## ਵਿਅੰਜਨ ਧੁਨੀਆਂ

| | | | | | |
|---|---|---|---|---|---|
| ਸੁਪਰੁਸ਼ | : | ਕੁ | ਖੁ | ਗੁ | ਘੁ |
| | | ਚੁ | ਛੁ | ਜੁ | ਝੁ |
| | | ਟੁ | ਠੁ | ਡੁ | ਢੁ |
| | | ਤੁ | ਥੁ | ਦੁ | ਧੁ |
| | | ਪੁ | ਫੁ | ਬੁ | ਭੁ |

ਅਨੁਨਾਸਿਕ : ਙੁ ਞੁ ਣੁ ਨੁ ਮੁ

ਅੰਤਸਥ : ਯੁ ਰੁ ਲੁ ਵੁ

ਊਸ਼ਮ : ਸ਼ੁ ਸੁ ਹੁ

ਸਪੱਸ਼ਟ ਹੈ ਕਿ ਐ ਔ ਨੂੰ ਛੱਡ ਕੇ ਪੰਜਾਬੀ ਵਿਚ ਸਾਰੇ ਸੁਰ ਉਹੀ ਹਨ ਜੋ ਅਪਭ੍ਰੰਸ਼ ਵਿਚ ਸਨ। ਐ ਔ ਸੁਰ ਪੰਜਾਬੀ ਵਿਚ ਨਵੀਨ ਵਿਕਸਿਤ ਧੁਨੀਆਂ ਹਨ। ਇਨ੍ਹਾਂ ਦਾ ਵਿਕਾਸ ਦ੍ਵਿ ਸੁਰ ਯਾ ਸੰਯੁਕਤ ਸੁਰ ਅਇ, ਅਉ ਦੇ ਇ, ਉ ਅੰਸ਼ਾਂ ਨੂੰ ਅਧਿਕ ਵਿਵ੍ਰਿਤ ਕਰਕੇ ਉੱਚਾਰਣ ਕਰਨ ਨਾਲ ਹਇਆ ਹੈ :

ai>ae>aE>ae ; au>ao>aɔ>ɔ

ਹ੍ਰਸ੍ਵ ਏ ਓ ਸੁਰ ਪ੍ਰਾਕ੍ਰਿਤ ਦੇ ਅਪਭ੍ਰੰਸ਼ ਵਿਚ ਆਮ ਸਨ। ਪਰੰਤੂ ਪੰਜਾਬੀ ਵਿਚ ਇਹ ਦ੍ਵਿ ਸੁਰ (diphthong) ਦੇ ਅੰਸ਼ ਰੂਪ ਵਿਚ ਹੀ ਮਿਲਦੇ ਹਨ, ਸੁਤੰਤਰ ਰੂਪ ਵਿਚ ਨਹੀਂ।

ਵਿਅੰਜਨ ਧੁਨੀਆਂ ਵਿਚ ੧੫ ਸੁਪਰੁਸ਼ ਵਿਅੰਜਨ ਅਪਭ੍ਰੰਸ਼ ਤੇ ਪਜਾਬੀ ਦੇ ਸਾਂਝੇ ਹਨ। ਅਪਭ੍ਰੰਸ਼ ਦੇ ੫ ਸੁਪਰੁਸ਼ ਵਿਅੰਜਨ ਘ, ਝ, ਢ, ਧ, ਭ, ਜਿਹੜੇ ਘੋਸ਼ ਮਹਪ੍ਰਾਣ ਹਨ ਪੰਜਾਬੀ ਵਿਚ ਨਹੀਂ ਮਿਲਦੇ। ਧੁਨੀ-ਪਰਿਵਰ-ਤਨ ਦੇ ਪ੍ਰਸੰਗ ਵਿਚ ਦੱਸਿਆ ਜਾਵੇਗਾ ਕਿ ਇਨ੍ਹਾਂ ਦੇ ਪੰਜਾਬੀ ਵਿਚ ਅਨੇਕ ਵਿਕਾਰ (ਬਦਲੇ ਰੂਪ) ਮਿਲਦੇ ਹਨ।

ਅਨੁਨਾਸਿਕ ਧੁਨੀਆਂ ਅਪਭ੍ਰੰਸ਼ ਵਿਚ ਕੇਵਲ ਤਿੰਨ ਮਿਲਦੀਆਂ ਹਨ— ਨ, ਣ ਤੇ ਮ। ਪਰੰਤੂ ਪੰਜਾਬੀ ਵਿਚ ਭਾਰਤੀ-ਆਰੀਆ ਭਾਸ਼ਾ ਦੀਆਂ ਪੰਜੇ

ਅਨੁਨਾਸਿਕ ਧੁਨੀਆਂ ਮਿਲਦੀਆਂ ਹਨ, ਭਾਵੇਂ ਙ ਤੇ ਞ ਦੀ ਵਰਤੋਂ ਅਜ ਕਲ ਘਟ ਗਈ ਹੈ।

ਯ੍ ਧੁਨੀ ਸ਼ੌਰਸੇਨੀ ਪ੍ਰਾਕ੍ਰਿਤ ਵਿਚ ਸ਼ਬਦ ਦੇ ਆਰੰਭ ਵਿਚ ਨਹੀਂ ਮਿਲਦੀ। ਅਪਭ੍ਰੰਸ਼ ਵਿਚ ਵੀ ਇਸ ਦਾ ਅਭਾਵ ਹੈ। ਦੋਹਾਂ ਵਿਚ ਆਦਿਮ ਯ੍ ਦੀ ਥਾਂ ਜ੍ ਧੁਨੀ ਮਿਲਦੀ ਹੈ। ਪੰਜਾਬੀ ਵਿਚ ਵੀ ਇੱਕੇ-ਦੁੱਕੇ ਸ਼ਬਦ ਨੂੰ ਛੱਡ ਕੇ ਯ੍ ਦੀ ਥਾਂ ਜ੍ ਮਿਲਦਾ ਹੈ। ਪਰੰਤੂ ਹੁਣ ਫ਼ਾਰਸੀ, ਅੰਗਰੇਜ਼ੀ ਤੇ ਸੰਸਕ੍ਰਿਤ ਦੇ ਪ੍ਰਭਾਵ ਕਾਰਣ ਇਹ ਧੁਨੀ ਮੁੜ ਵਰਤੀ ਜਾਣ ਲੱਗੀ ਹੈ। ਨ ਕੇਵਲ ਇਨ੍ਹਾਂ ਭਾਸ਼ਾਵਾਂ ਦੇ ਸ਼ਬਦਾਂ ਵਿਚ ਹੀ, ਪੰਜਾਬੀ ਦੇ ਆਪਣੇ ਸ਼ਬਦਾਂ ਵਿਚ ਵੀ ਜਿੱਥੇ ਪਹਿਲਾਂ ਮੂਲ ਯ੍ ਦੀ ਥਾਂ ਜ੍ ਬੋਲਿਆ ਜਾਂਦਾ ਸੀ, 'ਯ੍' ਦੀ ਵਰਤੋਂ ਹੁੰਦੀ ਹੈ, ਜਿਵੇਂ ਯਤਨ (ਜਤਨ ਲਈ), ਯੋਧਾ (ਜੋਧਾ ਲਈ), ਯੁਗ (ਜੁਗ ਲਈ) ਆਦਿ।

ਅਪਭ੍ਰੰਸ਼ ਵਿਚ ਯ ਧੁਨੀ ਦੋ ਸੁਰਾਂ ਦੇ ਵਿਚਕਾਰ ਸ਼੍ਰੁਤਿ ( glide ) ਦੇ ਤੌਰ ਤੇ ਮਿਲਦੀ ਹੈ। ਮੂਲ ਵਿਅੰਜਨ ਦੇ ਲੋਪ ਦੇ ਕਾਰਣ ਜਿੱਥੇ ਦੋ ਸੁਰ ਵਿੱਛੇਦ (hiatus) ਦੀ ਅਵਸਥਾ ਵਿਚ ਹੁੰਦੇ ਹਨ ਉੱਥੇ ਅਪਭ੍ਰੰਸ਼ ਵਿਚ ਯ੍ ਸ਼੍ਰੁਤਿ ਮਿਲਦੀ ਹੈ। ਪੰਜਾਬੀ ਵਿਚ ਵੀ ਕਦੇ-ਕਦੇ ਇਸ ਹਾਲਤ ਵਿਚ ਯ੍ ਸ਼੍ਰੁਤਿ ਮਿਲਦੀ ਹੈ, ਜਿਵੇਂ ਹੋਇਆ (ਹੋਯਾ), ਖੋਇਆ (ਖੋਯਾ) ਆਦਿ।

ਰ੍, ਲ੍, ਵ੍ ਧੁਨੀਆਂ ਪੰਜਾਬੀ ਵਿਚ ਅਪਭ੍ਰੰਸ਼ ਵਾਂਗ ਹੀ ਹਨ। ਸ੍, ਹ੍ ਵੀ ਉਸੇ ਤਰ੍ਹਾਂ ਹਨ। ਅਪਭ੍ਰੰਸ਼ ਵਿਚ ਸ਼੍ ਧੁਨੀ ਕੇਵਲ ਪੂਰਬੀ ਅਪਭ੍ਰੰਸ਼ ਵਿਚ ਮਿਲਦੀ ਹੈ। ਪੰਜਾਬੀ ਵਿਚ ਵੀ ਸ਼੍ ਧੁਨੀ ਦਾ ਪਹਿਲੇ ਅਭਾਵ ਸੀ। ਹੁਣ ਇਹ ਫ਼ਾਰਸੀ ਤੇ ਸੰਸਕ੍ਰਿਤ ਤੋਂ ਲਏ ਗਏ ਸ਼ਬਦਾਂ ਅਤੇ ਅੰਗਰੇਜ਼ੀ ਦੇ ਪ੍ਰਭਾਵ ਕਾਰਣ ਆਈ ਹੈ।

ਹ੍ ਧੁਨੀ ਪੰਜਾਬੀ ਵਿਚ ਸਭ ਅਵਸਥਾਵਾਂ ਵਿਚ ਨਹੀਂ ਮਿਲਦੀ। ਅੰਤਿਮ ਸੁਰ ਦਾ ਲੋਪ ਹੋਣ ਤੇ ਹ੍ ਟੋਨ ਵਿਚ ਬਦਲ ਜਾਂਦਾ ਹੈ, ਜਿਵੇਂ ਅਪ– ਰੇਹ >ਰੇਹ੍ <ਪੰ. ਰੈ ; ਅਪ· ਮੁਹ >ਮੁਹ੍ >ਪੰ· ਮੂੰਹ ਆਦਿ। ਦੋ ਸੁਰਾਂ ਦੇ ਵਿਚਕਾਰ ਵੀ ਹ੍ ਅਕਸਰ ਟੋਨ ਵਿਚ ਬਦਲ ਜਾਂਦਾ ਹੈ, ਜਿਵੇਂ ਲੋਹਾ> ਲੋਆ ਆਦਿ।

ਫ਼੍ ਜ਼੍ ਧੁਨੀਆਂ ਪੰਜਾਬੀ ਵਿਚ ਫ਼ਾਰਸੀ ਦੇ ਪ੍ਰਭਾਵ ਕਰਕੇ ਆਈਆਂ ਹਨ। ੜ ਧੁਨੀ ਅਪਭ੍ਰੰਸ਼ ਡ ਦਾ ਵਿਕਾਸ ਹੈ।

# ਅਪਭ੍ਰੰਸ਼ ਤੇ ਪੰਜਾਬੀ ਦੇ ਧ੍ਵਨੀ-ਵਿਕਾਰ

ਅਪਭ੍ਰੰਸ਼ ਵਿਚ ਪ੍ਰਾਕ੍ਰਿਤ ਦੇ ਧ੍ਵਨੀ-ਵਿਕਾਰ ਸੰਬੰਧੀ ਨਿਯਮ ਪੱਕੇ ਹੋਏ ਹਨ ਪਰੰਤੂ ਕੁਝ ਅਜਿਹੇ ਧ੍ਵਨੀ ਵਿਕਾਰ ਵੀ ਮਿਲਦੇ ਹਨ ਜਿਹੜੇ ਬਿਲਕੁਲ ਨਵੇਂ ਹਨ। ਪੰਜਾਬੀ ਦੇ ਵਿਕਾਸ ਵਿਚ ਇਨ੍ਹਾਂ ਧ੍ਵਨੀ-ਵਿਕਾਰਾਂ ਨੂੰ ਸਪੱਸ਼ਟ ਭਾਂਤ ਵੇਖਿਆ ਜਾ ਸਕਦਾ ਹੈ।

## ਸ੍ਵਰ-ਵਿਕਾਸ

ਪ੍ਰਾਚੀਨ ਭਾਰਤੀ-ਆਰੀਆ ਭਾਸ਼ਾ ਦਾ ऋ ਪ੍ਰਾਕ੍ਰਿਤਾਂ ਵਿਚ ਹੀ ਅ, ਇ, ਉ, ਰਿ ਵਿਚ ਬਦਲ ਗਿਆ ਸੀ। ਪਰੰਤੂ ਅਪਭ੍ਰੰਸ਼ ਵਿਚ ਕਿਤੇ ਕਿਤੇ ऋ ਵੀ ਮਿਲਦਾ ਹੈ, ਜਿਵੇਂ तृण सकृद् ਆਦਿ ਵਿਚ (ਸਿੱਧ ਹੇਮਚੰਦ੍ਰ ਸ਼ਬਦਾਨੁਸ਼ਾਸਨ ੮. ੪. ੩੨੯)। ਸਾਡਾ ਵਿਚਾਰ ਹੈ ਕਿ ਭਾਵੇਂ ਲਿਖਣ ਲਈ ऋ ਵਰਤਿਆ ਜਾਂਦਾ ਹੋਵੇ, ਪਰ, ਇਸ ਦਾ ਉੱਚਾਰਣ ਸੰਸਕ੍ਰਿਤ ऋ ਵਾਂਗ ਨਹੀਂ ਸੀ। ਨਵੀਨ ਤਦਭਵ ਯਾ ਅਰਧ-ਤਤਸਮ ਸ਼ਬਦਾਂ ਵਿਚ ਪੰਜਾਬੀ ऋ ਨੂੰ "ਇਰ" ਵਿਚ ਬਦਲਿਆ ਹੋਇਆ ਵੀ ਦਰਸਾਂਦੀ ਹੈ। ਪੰਜਾਬੀ ਵਿਚ ਇਹ ਨਵੀਨ ਵਿਕਾਸ ਹੈ, ਜਿਵੇਂ कृपा > ਮ੦ ਪ੍ਰਾ੦ ਕਿਵਾ ਪਰੰਤੂ ਪੰ੦ ਕਿਰਪਾ ; हृदय > ਪ੍ਰਾ ਹਿਅਅ ਪਰੰਤੂ ਆਧੁ੦ ਪੰ. ਹਿਰਦਾ (ਪੰ੦ ਹੀਆ); नृत्य > ਪ੍ਰਾ੦, ਅਪ੦ਨਚ ਪਰੰਤੂ ਪੰਜਾਬੀ ਵਿਚ ਨੱਚਣਾ ਦੇ ਨਾਲ-ਨਾਲ ਨਿਰਤ।

ਪ੍ਰਾਕ੍ਰਿਤਾਂ ਵਿਚ ਪ੍ਰਾਚੀਨ ਭਾਰਤੀ-ਆਰੀਆ ਭਾਸ਼ਾ ਦੇ ਵਿਅੰਜਨ-ਅੰਤ ਸ਼ਬਦ ਵਿਅੰਜਨ ਦਾ ਲੋਪ ਹੋ ਕੇ ਯਾ ਉਸ ਨਾਲ ਅ ਯਾ ਆ ਜੋੜ ਕੇ ਸ੍ਵਰ-ਅੰਤ ਹੋ ਗਏ ਸਨ। ਅਪਭ੍ਰੰਸ਼ ਵਿਚ ਪਦਾਂਤ ਦੇ ਦੀਰਘ ਸ੍ਵਰਾਂ ਦਾ ਹ੍ਰਸ੍ਵੀਕਰਣ ਆਰੰਭ ਹੋਇਆ। ਦੀਰਘ ਸ੍ਵਰਾਂ ਨੂੰ ਹ੍ਰਸ੍ਵ ਕਰਨ ਦੀ ਪ੍ਰਵ੍ਰਿੱਤੀ ਥੋੜੀ-ਬਹੁਤ ਸੰਸਕ੍ਰਿਤ, ਪਾਲਿ ਤੇ ਫਿਰ ਪ੍ਰਾਕ੍ਰਿਤਾਂ ਵਿਚ ਵੀ ਮਿਲਦੀ ਹੈ। ਪਰੰਤੂ ਅਪਭ੍ਰੰਸ਼ ਵਿਚ ਇਸ ਪ੍ਰਵ੍ਰਿੱਤੀ ਨੇ ਜ਼ੋਰ ਪਕੜਿਆ ਤੇ ਫਲ-ਰੂਪ ਅਪਭ੍ਰੰਸ਼ ਦੇ ਸਾਰੇ ਸ਼ਬਦ ਹ੍ਰਸ੍ਵ ਸ੍ਵਰ ਅੰਤ ਹੋ ਗਏ। ਪੰਜਾਬੀ ਵਿਚ ਇਹ ਸ੍ਵਰ-ਅੰਤ ਸ਼ਬਦ ਅੰਤਿਮ ਸ੍ਵਰ ਦੇ ਵਧੇਰੇ ਨਿਰਬਲ ਹੋ ਕੇ ਲੋਪ ਹੋ ਜਾਣ ਨਾਲ ਵਿਅੰਜਨ-ਅੰਤ ਬਣ ਗਏ ਹਨ ; ਜਿਵੇਂ ਪ੍ਰਾ੦ ਦੇਵੋ > ਅਪ੦ > ਦੇਵੁ > ਪੰ੦ ਦੇਵ੍ ; ਸੰ੦ ਸੰਧ੍ਯਾ > ਪ੍ਰਾ੦ ਸੰਝਾ > ਅਪ੦ ਸੰਝ > ਪੰ੦ ਸੰਝ੍ [ਸੰਜ੍], ਆਦਿ।

ਅਪਭ੍ਰੰਸ਼ ਵਿਚ ਜਿੱਥੇ ਅੰਤਿਮ ਸੁਰ ਨੂੰ ਛੋਟਾ ਕਰਨ ਦੀ ਪ੍ਰਵਿਰਤੀ ਹੈ ਉਥੇ ਆਦਿਮ ਅੱਖਰ (initial syllable) ਦੇ ਸੁਰ ਤੇ ਉਪਧਾ-ਸੁਰ (penultimate vowel) ਨੂੰ ਸਥਿਰ ਰੱਖਣ ਦੀ ਰੁਚੀ ਹੈ। ਆਦਿਮ ਅੱਖਰ ਦਾ ਸੁਰ ਸ਼ਾਇਦ ਇਸ ਕਾਰਣ ਸੁਰੱਖਿਅਤ ਰਿਹਾ ਹੈ ਕਿਉਂਕਿ ਬਲ ( accent ) ਅਕਸਰ ਆਦਿਮ ਅੱਖਰ ਤੇ ਹੁੰਦਾ ਸੀ। ਬਲਹੀਨ ਅੱਖਰਾਂ ਵਿਚ ਸੁਰ ਦੀ ਮਾਤਰਾ ਵਿਚ ਪਰਿਵਰਤਨ ਤੇ ਸੁਰ-ਲੋਪ ਦੋਵੇਂ ਮਿਲਦੇ ਹਨ। ਪੰਜਾਬੀ ਵਿਚ ਇਹ ਪ੍ਰਵਿੱਤੀ ਵਧੇਰੇ ਪ੍ਰਬਲ ਹੋ ਗਈ ਹੈ। ਉਦਾਹਰਣ ਲਈ--ਗੂੱਠਾ [ਗੂਠ੍ਟਾ ]< ਅੰਗੂਠਾ (<ਸੰ०. अंगुष्ठ ) ਗੀੱਠੀ [ਗੀਟ੍ਠੀ]< ਅਗੀਠੀ (<ਸੰ० अग्निष्ठ ); ਗਾਹਾਂ< ਅਗਾਂਹਾਂ (<ਸੰ०. अग्रे ); ਇਨ੍ਹਾਂ ਸ਼ਬਦਾਂ ਵਿਚ ਬਲਹੀਨ ਆਦਿਮ ਸੁਰ ਦਾ ਲੋਪ ਹੋ ਗਿਆ ਹੈ ; ਅਕਾਸ< ਆਕਾਸ਼ ; ਨਿਰੋਆ <ਨੀਰੋਆ ( <ਸੰ० निरोग ) ਆਦਿ ਵਿਚ ਸੁਰ ਦੀ ਮਾਤਰਾ ਵਿਚ ਪਰਿਵਰਤਨ ਮਿਲਦਾ ਹੈ। ਬੋਲ-ਚਾਲ ਦੀ ਪੰਜਾਬੀ ਵਿਚ ਇਹ ਪ੍ਰਵਿੱਤੀ ਵਧੇਰੇ ਮਿਲਦੀ ਹੈ। ਉਪੱਰ ਦਿੱਤੇ ਸੁਰ ਲੋਪ ਵਾਲੇ ਉਦਾਹਰਣ ਬੋਲ-ਚਾਲ ਦੀ ਪੰਜਾਬੀ ਵਿਚੋਂ ਹਨ। ਸਾਹਿਤਿਕ ਪੰਜਾਬੀ ਵਿਚ ਇਹ ਕ੍ਰਮ-ਨਾਲ ਅੰਗੂਠਾ, ਅੰਗੀਠੀ, ਅਗਾਹਾਂ ਹੀ ਬੋਲੇ ਅਤੇ ਲਿਖੇ ਜਾਂਦੇ ਹਨ। ਇਸੇ ਤਰ੍ਹਾਂ ਅਚਰਜ ( <ਸੰ० आश्चर्य ) ਨੂੰ ਅਨਪੜ੍ਹ ਲੋਕ [ਚਰਜ੍] ਬੋਲਦੇ ਹਨ। ਹਾੜ੍ਹ ਵਿਚ ਵੀ ਆਦਿਮ ਅ ਦਾ ਲੋਪ ਹੋ ਗਿਆ ਹੈ, (ਤੁਲਨਾ ਕਰੋ ਹਿੰਦੀ ਅਸਾੜ੍ਹ ( <ਸੰ.० आषाढ़ ) ।

ਮਾਤ੍ਰਾ ਵਿਚ ਪਰਿਵਰਤਨ ਕਰਨ ਦੀ ਪ੍ਰਵਿੱਤੀ ਪੰਜਾਬੀ ਵਿਚ ਪ੍ਰਾਚੀਨ ਭਾਰਤੀ-ਆਰੀਆ ਭਾਸ਼ਾ ਤੋਂ ਆਏ ਸ਼ਬਦਾਂ ਤਕ ਹੀ ਸੀਮਿਤ ਨਹੀਂ, ਫ਼ਾਰਸੀ-ਅਰਬੀ ਆਦਿ ਵਿਦੇਸ਼ੀ ਭਾਸ਼ਾਵਾਂ ਤੋਂ ਆਏ ਸ਼ਬਦਾਂ ਬਾਰੇ ਵੀ ਇਹ ਉਸੇ ਤਰ੍ਹਾਂ ਮਿਲਦੀ ਹੈ, ਜਿਵੇਂ ਅਰਾਮ >ਆਰਾਮ, ਅਸਮਾਨ >ਆਸਮਾਨ, ਅਵਾਜ਼ < ਆਵਾਜ਼ ਆਦਿ। ਬੋਲਚਾਲ ਤੇ ਅਨਪੜ੍ਹਾਂ ਦੀ ਬੋਲੀ ਵਿਚ ਇਨ੍ਹਾਂ ਸ਼ਬਦਾਂ ਦੇ ਆਦਿਮ ਸੁਰ ਦਾ ਲੋਪ ਵੀ ਮਿਲਦਾ ਹੈ।

## ਸ਼੍ਰੁਤਿ-ਸੰਨਿਵੇਸ਼ ਤੇ ਸੁਰ-ਸੰਕੋਚਨ

ਸੁਰ-ਸਪਵਰਤੀ ਵਿਅੰਜਨਾਂ ਕ੍ ਗ੍ ਚ੍ ਜ੍ ਤ੍ ਧ੍ ਪ੍ ਦੇ ਲੋਪ ਦੇ ਕਾਰਣ ਪ੍ਰਾਕ੍ਰਿਤਾਂ ਵਿਚ ਸੁਰਾਂ ਵਿਚਕਾਰ ਵਿੱਛੇਦ ( hiatus ) ਮਿਲਦਾ ਹੈ। ਅਪਭ੍ਰੰਸ਼ ਵਿਚ ਇਸ ਵਿੱਛੇਦ ਨੂੰ ਅਕਸਰ ਯ੍, ਵ੍ ਸ਼੍ਰੁਤਿ ਦੇ ਸੰਨਿਵੇਸ਼ ਦੁਆਰਾ-ਕਾਇਮ ਰਖਿਆ ਜਾਂਦਾ ਹੈ, ਪਰੰਤੂ ਉਦ੍‌ਵ੍ਰਿਤ ਸੁਰਾਂ ਦੇ ਸੰਯੁਕਤ ਸੁਰ ਵਿਚ

ਬਦਲਣ ਤੇ ਸੰਕੋਚਨ (contraction) ਯਾ ਏਕੀਕਰਣ ਦੇ ਵੀ ਉਦਾਹਰਣ ਮਿਲਦੇ ਹਨ। ਪੰਜਾਬੀ ਵਿਚ ਸ਼੍ਰੁਤਿ ਦਾ ਸੰਨਿਵੇਸ਼ ਘਟ ਮਿਲਦਾ ਹੈ, ਪਰੰਤੂ ਸ੍ਵਰ ਸੰਕੋਚਨ ਦੀ ਪ੍ਰਵ੍ਰਿੱਤੀ ਬਹੁਤ ਪ੍ਰਬਲ ਹੈ। ਅਧਿਐਨ ਕੀਤਿਆਂ ਪਤਾ ਲੱਗੇਗਾ ਕਿ ਆਰੰਭ ਵਿਚ ਪੰਜਾਬੀ ਵਿਚ ਵੀ ਸ਼੍ਰੁਤਿ-ਸੰਨਿਵੇਸ਼ ਦੀ ਪ੍ਰਵ੍ਰਿੱਤੀ ਰਹੀ ਹੋਵੇਗੀ, ਪਰੰਤੂ ਇਸ ਦੀ ਥਾਂ ਪਿੱਛੋਂ ਸ੍ਵਰ-ਸੰਕੋਚਨ (contraction) ਨੇ ਲੈ ਲਈ। ਕੁਝ ਉਦਾਹਰਣ ਦੇਖੋ :—

ਪ੍ਰਾ੦ ਭਾ੦ ਆ੦ ਕਦਲ > ਪ੍ਰਾ੦ ਕਅਲ > ਕਯਲ > ਪੰ੦ ਕੇਲਾ

ਪ੍ਰਾ੦ ਭਾ੦ ਆ੦ ਬਦਰ > ਪ੍ਰਾ੦ ਬਅਰ > ਬਯਰ > ਪੰ੦ ਬੇਰ

ਪ੍ਰਾ੦ ਭਾ੦ ਆ੦ > ਛਗਲ > ਪ੍ਰਾ੦ ਛਅਲ > ਛਯਲ > ਪੰ੦ ਛੇਲਾ

ਪ੍ਰਾ੦ ਭਾ੦ ਆ੦ ਵਤ੍ਸਤਰ > ਪ੍ਰਾ੦ ਵੱਛ੍ਅਰ > ਵੱਛਯਰ > ਪੰ੦ ਵਛੇਰਾ ;

ਪ੍ਰਾ੦ ਭਾ੦ ਆ੦ ਵਚਨ > ਪ੍ਰਾ੦ ਵਅਣ > ਵਯਣ > ਪੰ੦ ਵੈਣ

ਪ੍ਰਾ੦ ਭਾ੦ ਆ੦ ਰਜਨੀ > ਪ੍ਰਾ੦ ਰਅਨਿ > ਰਯਨਿ > ਪੰ੦ ਰੈਣ

ਇਨ੍ਹਾਂ ਸ਼ਬਦਾਂ ਵਿਚ ਸ੍ਵਰ-ਸੰਕੋਚਨ ਸ਼੍ਰੁਤਿ ਸੰਨਿਵੇਸ਼ ਹੋਣ ਤੋਂ ਪਿਛੋਂ ਹੋਇਆ ਹੈ।

ਹੁਣ ਕੁਝ ਅਜਿਹੇ ਸ਼ਬਦ ਦਿੱਤੇ ਜਾਂਦੇ ਹਨ ਜਿਨ੍ਹਾਂ ਵਿਚ ਸ਼੍ਰੁਤਿ-ਸੰਨਿਵੇਸ਼ ਨ ਹੋ ਕੇ ਉਦ੍ਵ੍ਰਿਤ ਸ੍ਵਰ ( vowels in hiatus ) ਪਹਿਲਾਂ ਸੰਧੀ-ਸ੍ਵਰਾਂ ( diphthongs ) ਵਿਚ ਬਦਲੇ ਤੇ ਫਿਰ ਇੱਕੋ ਦੀਰਘ ਮੂਲ-ਸ੍ਵਰ ਬਣ ਗਏ ਹਨ :—

ਪੰ੦ ਚੋਥ < ਚਉਥ < ਚ-ਉਥ < ਪ੍ਰਾ੦ ਭਾ੦ ਆ੦ ਚਤੁਰ੍ਥ ।

ਪੰ੦ ਚੋਕ < ਚਉਕ < ਚ-ਉਕ < ਚ-ਉਕ੍ਕ < ਪ੍ਰਾ੦ ਭਾ੦ ਆ੦ ਚਤੁਸ਼੍ਕ

ਪੰ੦ ਬੈਠ< ਬਇਠ< ਬ-ਇਟ੍ਠ< ਪ੍ਰਾ੦ ਭਾ੦ ਆ੦ ਉਪਵਿਸ਼੍ਟ

ਪੰ੦ ਪੌਣਾ< ਪਉਣਾ< ਪਾਉਣਾ< ਪ੍ਰਾ੦ ਭਾ੦ ਆ੦ ਪਾਦੇਨ

ਪੰ੦ ਡੈਣ< ਡਇਣ< ਡਾਇਣ< ਪ੍ਰਾ੦ ਭਾ੦ ਆ੦ ਡਾਕਿਨੀ

ਸ੍ਰੁਤਿ-ਸੰਨਿਵੇਸ਼ ਤੋਂ ਬਿਨਾ ਸੁਰ-ਸੰਕੋਚਨ ਪੰਜਾਬੀ ਵਿਚ ਅਧਿਕ ਨਿਯਮਿਤ ਰੂਪ ਵਿਚ ਮਿਲਦਾ ਹੈ। ਇਸ ਪ੍ਰਵਿ੍ਤੀ ਨੇ ਅਪਭ੍ਰੰਸ਼ ਦੇ ਸੁਰਾਂਤ ਸ਼ਬਦਾਂ ਨੂੰ ਇਕ ਵਿਕਾਸ ਵਲ ਮੋੜਿਆ। ਅਪਭ੍ਰੰਸ਼ ਵਿਚ ਪ੍ਰਾਕ੍ਰਿਤ ਦੇ ਦੀਰਘ ਸੁਰਾਂਤ ਸ਼ਬਦ ਹ੍ਰਸ੍ਵ ਸੁਰਾਂਤ ਹੋ ਗਏ ਸਨ। ਪਰੰਤੂ ਪ੍ਰਾਕ੍ਰਿਤ ਵਿਚ ਵਿਅੰਜਨ-ਲੋਪ ਦੇ ਕਾਰਣ ਉਪਧਾ-ਸੁਰ ਤੇ ਅੰਤਿਮ ਸੁਰ ਦੇ ਵਿਚਕਾਰ ਜਿਹੜਾ ਵਿੱਛੇਦ ਆ ਗਿਆ ਸੀ ਉਹ ਅਪਭ੍ਰੰਸ਼ ਵਿਚ ਸਥਿਰ ਰਿਹਾ। ਇਸ ਵਿੱਛੇਦ ਨੂੰ ਪੰਜਾਬੀ ਵਿਚ ਸੁਰ-ਸੰਕੋਚਨ ਦੁਆਰਾ ਦੂਰ ਕੀਤਾ ਗਿਆ। ਫਲਰੂਪ ਪੰਜਾਬੀ ਵਿਚ ਦੀਰਘ ਆ, ਈ, ਊ—ਅੰਤ ਸ਼ਬਦਾਂ ਦਾ ਜਨਮ ਹੋਇਆ।

ਉਦਾਹਰਣ :—

ਪੰ੦ ਘੋੜਾ< ਅਪ੦ ਘੋਓੜ< ਪ੍ਰਾ੦ ਘੋੜਉ< (ਸੰ੦ ਘੋਟਕ)

ਪੰ੦ ਘੜਾ< ਅਪ੦ ਘੜਉ< ਪ੍ਰਾ੦ ਘੜਓ (<ਸੰ੦ ਘਟਕ)

ਪੰ੦ ਮਿੱਟੀ< ਅਪ੦ ਮਿੱਟਿਅ-ਮੱਟਿਆ< ਪ੍ਰਾ੦ ਮੱਟਿਆ (< ਸੰ੦ ਮ੍ਰਿੱਤ੍ਰਿਕਾ (मृत्रिका)

ਪੰ੦ ਮੱਖੀ< ਅਪ੦ ਮੱਕ੍ਖਿਅ (<ਸੰ੦ ਮਾਕ੍ਸ਼ਿਕਾ मक्षिका)

ਪੰ੦ ਜੀ< ਅਪ੦ ਜੀਉ (< ਸੰ੦ ਜੀਵ)

ਪੰ੦ ਬਿੱਛੂ< ਅਪ੦ ਵਿਚ੍ਛਉ< ਪ੍ਰਾ੦ ਵਿਚ੍ਛਓ (ਸੰ੦ ਵ੍ਰਿਸ਼੍ਚਿਕ) (वृश्चिक)

ਪੰ੦ ਜੂੰ< ਅਪ੦ ਜੂਅ< ਪ੍ਰਾ੦ ਜੂਆ (ਸੰ੦ ਯੂਕਾ) ਆਦਿ

ਸ੍ਰੁਤਿ-ਸੰਨਿਵੇਸ਼ ਤੋਂ ਬਿਨਾ ਸੁਰ-ਸੰਕੋਚਨ ਮੱਧਵਰਤੀ ਸੁਰਾਂ ਦਾ ਵੀ ਮਿਲਦਾ ਹੈ, ਜਿਵੇਂ :—

ਪੰ੦ ਡੇੜ੍ਹ< ਡਿਅਡ੍ਢ< ਪ੍ਰਾ੦ ਦਿਵਡ੍ਢ (ਸੰ੦ ਦ੍ਵਿਅਰਧ) (ਪੰ੦ ਡੂੜ੍ਹ< ਡੁਅਡ੍ਢ)

ਪੰ੦ ਭਿੱਜਣਾ< ਭਿਅੱਜ (ਸੰ੦ ਅਭਿ-ਅਜਯਤੇ)

ਪੰ੦ ਨੇੜੇ< ਪ੍ਰਾ੦ ਨਿਅਡੇ (ਸੰ੦ ਨਿਕਟੇ)

ਪੰ੦ ਪੀਲਾ< ਪੀਅਲ (< ਪੀਤ)

ਪੰ੦ ਸੂਰ< ਪ੍ਰਾ੦ ਸੂਅਰ (ਸੰ੦ ਸ਼ੂਕਰ)

ਪੰ੦ ਝੀਰ> ਝੀਉਰ (ਸੰ੦ ਧੀਵਰ) ਆਦਿ ।

## ਸਾਨੁਨਾਸਿਕਤਾ (Nasalisation)

ਅਪਭ੍ਰੰਸ਼ ਵਿਚ ਸੁਰਾਂ ਨੂੰ ਸਾਨੁਨਾਸਿਕ ਕਰਨ ਦੀ ਰੁਚੀ ਕਾਫ਼ੀ ਮਿਲਦੀ ਹੈ । ਬਿਨਾ ਕਾਰਣ ਦੇ ਯਾ ਸੁਤੇ ਸਾਨੁਨਾਸਿਕਤਾ (Spontaneous nasalisation) ਦੇ ਉਦਾਹਰਣ ਪ੍ਰਾਕ੍ਰਿਤਾਂ ਵਿਚ ਵੀ ਮਿਲਦੇ ਹਨ । ਆਧੁਨਿਕ ਬੋਲੀਆਂ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਕੁਝ ਇਲਾਕਿਆਂ ਵਿਚ ਇਹ ਪ੍ਰਵ੍ਰਿੱਤੀ ਅਧਿਕ ਸੀ ਤੇ ਕੁਝ ਵਿਚ ਘਟ, ਯਾ ਇਸ ਦਾ ਅਭਾਵ ਸੀ । ਹਿੰਦੀ ਤੇ ਪੰਜਾਬੀ ਦੇ ਸਾਂਪ, ਸੱਪ (ਸੰ੦ ਸਰ੍ਪ) ਆਂਖ, ਅੱਖ, ਈਂਟ, ਇੱਟ (<ਸੰ੦ ਇਸ਼ਟ੍ਕਾ) ਊਂਚਾ, ਉੱਚਾ (<ਸੰ੦ ਉੱਚ) ਕਾਂਖ, ਕੱਛ (<ਸੰ੦ ਕਕ੍ਸ਼) (ਕਕ੍ਸ਼) ਪੰਖਾ, ਪੱਖਾ (<ਸੰ੦ ਪਕ੍ਸ਼(ਪਕ੍ਸ਼) ਆਦਿ ਸ਼ਬਦਾਂ ਦੀ ਤੁਲਨਾ ਕੀਤਿਆਂ ਸਪੱਸ਼ਟ ਹੋਵੇਗਾ ਕਿ ਉਪਰੋਕਤ ਪੰਜਾਬੀ ਸ਼ਬਦਾਂ ਦੇ ਅਪਭ੍ਰੰਸ਼ ਰੂਪ ਸਾਨੁਨਾਸਿਕ ਨਹੀਂ ਸਨ । ਵਿਆਕਰਣਾਂ ਤੇ ਸਾਹਿੱਤ ਤੋਂ ਪ੍ਰਾਪਤ ਅਪਭ੍ਰੰਸ਼ ਰੂਪ ਵੀ ਨਿਰਨੁਨਾਸਿਕ ਮਿਲਦੇ ਹਨ । ਪਰੰਤੂ ਹੁਣ ਪੰਜਾਬੀ ਵਿਚ ਸੁਤੇ ਸਾਨੁਨਾਸਿਕਤਾ ਦੀ ਪ੍ਰਵ੍ਰਿੱਤੀ ਬਹੁਤ ਹੈ, ਵਿਸ਼ੇਸ਼ ਕਰ ਕੇ ਸ਼ਬਦ ਦੇ ਅੰਤ ਵਿਚ, ਉਦਾਹਰਣ ਲਈ ਸੰ੦ ਸ੍ਵਪ੍>ਪੰ੦ ਸੌਂ ; ਸੰ੦ ਸ਼ਪਥ>ਪੰ੦ ਸੌਂ (ਹ) ; ਸੰ੦ ਯਵ>ਪੰ੦ ਜੌਂ; ਸੰ੦ ਨਵ>ਪੰ੦ ਨੌਂ ; ਸੰ੦ ਕਾਕ>ਪੰ੦ ਕਾਂ ; ਸੰ੦ ਗਊ (ਗੋ)>ਪੰ੦ ਗਾਂ ; ਸੰ੦ ਮਾਤ੍ਰ (ਮਾਤ੍ਰ)>ਪੰ੦ ਮਾਂ, ਸੰ੦ ਨਿਰਾਕਾਰ> ਪੰ੦ ਨਿਰੰਕਾਰ, ਆਦਿ ।

## ਵਿਅੰਜਨ-ਵਿਕਾਰ

ਆਦਿ ਵਿਅੰਜਨ ਅਪਭ੍ਰੰਸ਼ ਵਿਚ ਆਮ ਤੌਰ ਤੇ ਸੁਰੱਖਿਅਤ ਰਿਹਾ ਹੈ। ਪਰੰਤੂ ਅਲਪਪ੍ਰਾਣ ਵਿਅੰਜਨ ਨੂੰ ਮਹਾਪ੍ਰਾਣ ਵਿਚ ਬਦਲਣ ਦੇ ਉਦਾਹਰਣ ਵੀ ਮਿਲਦੇ ਹਨ । ਪੰਜਾਬੀ ਵਿਚ ਵੀ ਇਹ ਪ੍ਰਵ੍ਰਿੱਤੀ ਮਿਲਦੀ ਹੈ, ਜਿਵੇਂ ਖੂਹ (<ਕੂਪ), ਖਿੱਦੂ, ਖੇਨੂ (<ਕੰਦੁਕ) ; ਖੂੰਜਾ (<ਕੁੰਜ) ; ਖੇਟ (<ਕੇਟਗ) ਆਦਿ ।

ਆਦਿ 'ਯ' ਸ਼ੌਰਸੇਨੀ ਪ੍ਰਾਕ੍ਰਿਤ ਵਾਂਗ ਅਪਭ੍ਰੰਸ਼ ਵਿਚ ਵੀ 'ਜ' ਵਿਚ ਬਦਲਿਆ ਹੋਇਆ ਮਿਲਦਾ ਹੈ । ਪੰਜਾਬੀ ਦੀ ਵੀ ਇਹ ਪ੍ਰਵ੍ਰਿੱਤੀ ਹੈ । ਬਹੁਤ ਘਟ ਤਦਭਵ ਸ਼ਬਦਾਂ ਵਿਚ, ਸ਼ਾਇਦ ਇਕ ਦੋ ਵਿਚ ਹੀ, ਮੂਲ ਆਦਿ 'ਯ' ਪੰਜਾਬੀ ਵਿਚ ਸੁਰੱਖਿਅਤ ਰਿਹਾ ਹੈ ।

ਊਸ਼ਮ ਵਿਅੰਜਨਾਂ ਵਿੱਚੋਂ ਸ਼ੌਰਸੇਨੀ ਪ੍ਰਾਕ੍ਰਿਤ ਵਿਚ ਕੇਵਲ 'ਸ' ਮਿਲਦਾ ਹੈ । ਪੰਜਾਬੀ ਇਸ ਗੱਲ ਵਿਚ ਅਪਭ੍ਰੰਸ਼ ਦਾ ਅਨੁਸਰਣ ਕਰਦੀ ਹੈ । ਪਰੰਤੂ ਮੱਧਵਰਤੀ ਊਸ਼੍ਮ ਪੰਜਾਬੀ ਵਿਚ ਕਈ ਵਾਰੀ ਹ੍ ਵਿਚ ਬਦਲ ਜਾਂਦਾ ਹੈ, ਜਿਵੇਂ ਰੋਸ਼ (ਰੋਧ)>ਰੋਹ ; ਕ੍ਰੋਸ਼>ਕੋਹ ; ਸ੍ਵਾਸ>ਸਾਹ ; ਕਾਸ> ਕਾਹ, ਕਾਹੀ ; ਪੋਸ਼<ਪੋਹ ਆਦਿ । ਅਪਭ੍ਰੰਸ਼ ਵਿਚ ਵੀ ਸ੍ ਨੂੰ ਹ੍ ਵਿਚ ਬਦਲਣ ਦੀ ਪ੍ਰਵ੍ਰਿੱਤੀ ਮਿਲਦੀ ਹੈ । ਪਰੰਤੂ ਉਹ ਅਜੇਹਾ ਕਾਰਕ-ਵਿਭਕਤੀਆਂ ਤੇ ਭਵਿੱਸ਼ਜਤ ਕਾਲ ਦੇ ਪ੍ਰਤਯਯਾਂ ਵਿਚ ਹੀ ਕਰਦੀ ਹੈ, ਜਿਵੇਂ ਚੰਦਹ< ਚੰਦਸ੍ਸ (ਸੰ੦ ਚੰਦ੍ਰਸਯ) ; ਕਰਿਸਹਿ-ਕਰਿਹਹਿ ਕਰਿੱਸਇ (ਸੰ੦ ਕਰਿਸ਼ਯਤਿ ਆਦਿ)

ਪੰਜਾਬੀ ਵਿਚ ਮਹਾਪ੍ਰਾਣ ਘੋਸ਼ ਧੁਨੀਆਂ ਦਾ ਵਿਕਾਰ ਕਈ ਭਾਂਤ ਮਿਲਦਾ ਹੈ । ਘੋਸ਼ ਮਹਾਪ੍ਰਾਣ ਧੁਨੀਆਂ ਸ਼ਬਦ ਦੇ ਆਰੰਭ ਵਿਚ ਅਘੋਸ਼ ਅਲਪਪ੍ਰਾਣ ਹੋ ਜਾਂਦੀਆਂ ਹਨ ਤੇ ਇਨ੍ਹਾਂ ਦਾ ਉਚਾਰਣ ਨੀਵੇਂ ਸੁਰ (low rising tone) ਵਿਚ ਕੀਤਾ ਹੈ, ਜਿਵੇਂ ਘੋੜਾ, ਭੁੱਖ, ਝਾੜੂ ਆਦਿ । ਪਰੰਤੂ ਸ਼ਬਦ ਦੇ ਮੱਧ ਤੇ ਅੰਤ ਵਿਚ ਇਨ੍ਹਾਂ ਦਾ ਉਚਾਰਣ ਘੋਸ਼ ਅਲਪ-ਪ੍ਰਾਣ ਹੁੰਦਾ ਹੈ, ਤੇ ਟੋਨ ਦੀ ਵਰਤੋਂ ਬਲ ਯੁੱਕਤ ਅੱਖਰ ਦੇ ਅੱਗੇ ਯਾ ਪਿੱਛੇ ਹੋਣ ਦੇ ਅਨੁਸਾਰ ਹੁੰਦੀ ਹੈ, ਜਿਵੇਂ ਬਘਿਆੜ, ਬਾਘ, ਬੱਧਾ ਆਦਿ ।

ਸੁਰ-ਮੱਧਵਰਤੀ 'ਮ' ਨੂੰ ਅਪਭ੍ਰੰਸ਼ ਵਿਚ ਅਨੁਨਾਸਿਕਯੁਕਤ 'ਵ' (ਵੱ) ਵਿਚ ਬਦਲਣ ਦੀ ਪ੍ਰਵ੍ਰਿੱਤੀ ਬਹੁਤ ਵਧ ਗਈ ਸੀ । ਪੰਜਾਬੀ ਵਿਚ ਇਸ ਸਾਨੁਨਾਸਿਕ 'ਵ' ਦਾ ਅੱਗੇ ਹੋਰ ਵਿਕਾਸ ਮਿਲਦਾ ਹੈ । ਸ਼ਬਦਾਂ

ਦੇ ਮੱਧ ਵਿਚ ਇਹ 'ਉ' ਵਿਚ ਬਦਲ ਜਾਂਦਾ ਹੈ ਤੇ ਅਨੁਨਾਸਿਕਤਾ ਦਾ ਲੋਪ ਹੋ ਜਾਂਦਾ ਹੈ, ਪਰੰਤੂ ਸ਼ਬਦਾਂ ਦੇ ਅੰਤ ਵਿਚ ਅਨੁਨਾਸਿਕਤਾ ਸਥਿਰ ਰਹਿੰਦੀ ਹੈ। ਕੁਝ ਉਦਾਹਰਣ ਵੇਖੋ :—

| | | | |
|---|---|---|---|
| ਕਮਲ > ਅਪ० | ਕਵੰਲ > ਪੰ० | (ਕਉਲ >) | ਕੌਲ |
| ਭ੍ਰਮਰ > ਅਪ० | ਭਵੌਂਰ > ਪੰ० | (ਭਉਰ >) | ਭੌਰਾ |
| ਸ਼ਯਾਮਲ > ਅਪ० | ਸਾਵੰਲ > ਪੰ० | (ਸਾਉਲਾ >) | ਸੌਲਾ |
| ਆਮਲਕ > ਅਪ० | ਆਵੌਂਲਅ > ਪੰ० | (ਆਉਲਾ >) | ਔਲਾ |
| ਦਾਮਨ > ਪੰ० | (ਦਾਉਣ >) | ਦੌਣ | |
| ਭ੍ਰਮ > ਅਪ० | ਭਵੌਂ > ਪੰ० | (ਭਉਂ >) | ਭੌਂ |

## ਪਦ ਰਚਨਾ

ਧੁਨੀ-ਵਿਕਾਰਾਂ ਵਿਚ ਅਪਭ੍ਰੰਸ਼ ਨੇ ਪ੍ਰਾਕ੍ਰਿਤ ਦੀ ਪਰੰਪਰਾ ਨੂੰ ਹੀ ਪੱਕਿਆਂ ਕੀਤਾ ਯਾ ਕੁਝ ਅਗਾਂਹ ਵਧਾਇਆ ਸੀ। ਪਰੰਤੂ ਪਦ-ਰਚਨਾ ਵਿਚ ਅਪਭ੍ਰੰਸ਼ ਨੇ ਪੁਰਾਣੀਆਂ ਲੀਹਾਂ ਤੋੜ ਨਵੇਂ ਪੂਰਨੇ ਪਾਏ। ਭਾਵੇਂ ਸਾਹਿਤਿਕ ਅਪਭ੍ਰੰਸ਼ ਬਹੁਤ-ਕੁਝ ਪ੍ਰਾਕ੍ਰਿਤ ਨਾਲ ਹੀ ਬੱਝੀ ਦਿਸਦੀ ਹੈ ਪਰੰਤੂ ਉਸ ਵਿਚੋਂ ਕ੍ਰਾਂਤੀਕਾਰੀ ਨਵੀਨ ਵਿਕਾਸ ਵੀ ਲਿਸ਼ਕਾਂ ਮਾਰਦਾ ਹੈ। ਇਹ ਨਵੀਨ ਵਿਕਾਸ ਹੀ ਅਪਭ੍ਰੰਸ਼ ਨੂੰ ਪ੍ਰਾਕ੍ਰਿਤਾਂ ਤੋਂ ਵੱਖ ਕਰਦਾ ਤੇ ਆਧੁਨਿਕ ਭਾਰਤੀ-ਆਰੀਆ ਬੋਲੀਆਂ ਨਾਲ ਜੋੜਦਾ ਹੈ।

ਕਾਰਕ-ਰੂਪਾਂ ਦੀ ਸੰਖਿਆ ਅਪਭ੍ਰੰਸ਼ ਵਿਚ ਪ੍ਰਾਕ੍ਰਿਤ ਨਾਲੋਂ ਵਧੇਰੇ ਘਟ ਗਈ। ਪਹਿਲੀ ਤੇ ਦੂਸਰੀ ਵਿਭਕਤੀ ਵਿਚ ਆਮ ਤੌਰ ਤੇ ਵਿਭਕਤੀ-ਰਹਿਤ ਰੂਪਾਂ ਦੀ ਵਰਤੋਂ ਹੋਣ ਲਗ ਪਈ। ਪ੍ਰਾਕ੍ਰਿਤ ਵਿਚ ਵਰਤੇ ਜਾਂਦੇ ਵਿਭਕਤੀ-ਸਹਿਤ ਰੂਪ ਵੀ ਅਪਭ੍ਰੰਸ਼ ਵਿਚ ਘਿਸ-ਘਿਸਾ ਕੇ ਗੱਡ-ਮੱਡ ਹੋ ਗਏ। ਅਰਥ ਦੀ ਸਪੱਸ਼ਟਤਾ ਲਈ ਅਨੇਕ ਸੁਤੰਤਰ ਸ਼ਬਦਾਂ ਦਾ ਪ੍ਰਯੋਗ ਪਰਸਰਗਾਂ ਵਾਂਗ ਕੀਤਾ ਜਾਣ ਲੱਗਾ। ਪੰਜਾਬੀ ਅਤੇ ਹੋਰਨਾਂ ਆਧੁਨਿਕ ਬੋਲੀਆਂ ਵਿਚ ਵਰਤੇ ਜਾਂਦੇ ਪਰਸਰਗ ਇਨ੍ਹਾਂ ਸ਼ਬਦਾਂ ਦੇ ਹੀ ਘਿਸੇ ਹੋਏ ਰੂਪ ਹਨ।

ਕਾਲ ਰਚਨਾ ਵੀ ਅਪਭ੍ਰੰਸ਼ ਵਿਚ ਵਧੇਰੇ ਸਰਲ ਹੋ ਗਈ। ਸੰਸਕ੍ਰਿਤ ਦੇ ਦਸ ਲਕਾਰਾਂ ਵਿੱਚੋਂ ਕੇਵਲ ਲਟ੍, ਲੋੱਟ੍ ਤੇ ਲ੍ਰਿਟ੍ ਤੋਂ ਵਿਕਸਿਤ ਰੂਪ ਹੀ

ਅਪਭ੍ਰੰਸ਼ ਵਿਚ ਮਿਲਦੇ ਹਨ। ਭੂਤਕਾਲ ਦੀ ਰਚਨਾ ਲਈ ਅਪਭ੍ਰੰਸ਼ ਨੇ ਸੰਸਕ੍ਰਿਤ ਤਿ-ਅੰਤ ਰੂਪਾਂ ਦੇ ਜਟਿਲ ਮਾਰਗ ਨੂੰ ਛੱਡ ਕੇ ਕ੍ਰਿਦੰਤ-ਰੂਪਾਂ ਦੇ ਸਰਲ ਮਾਰਗ ਨੂੰ ਅਪਨਾਇਆ। ਪੰਜਾਬੀ, ਹਿੰਦੀ ਆਦਿ ਭਾਸ਼ਾਵਾਂ ਵਿਚ ਭੂਤ ਕਾਲ ਦੇ ਰੂਪ ਇਨ੍ਹਾਂ ਦਾ ਹੀ ਵਿਕਸਿਤ ਰੂਪ ਹਨ, ਜਿਵੇਂ ਸੰ੦ ਗਤ > ਅਪ੦ ਗਯ > ਪ੦ ਗੋਆਂ; ਸੰ੦ ਭੂਤ > ਅਪ੦ ਹੁਆ > ਪੰ੦ ਹੋਯਾ, ਆਦਿ।

ਵਰਤਮਾਨ ਕਾਲ ਦੀ ਰਚਨਾ ਲਈ ਭਾਵੇਂ ਅਪਭ੍ਰੰਸ਼ ਵਿਚ ਆਮ ਤੌਰ ਤੇ ਤਿ-ਅੰਤ ਤੋਂ ਵਿਕਸਿਤ ਰੂਪਾਂ ਦੀ ਵਰਤੋਂ ਕੀਤੀ ਜਾਂਦੀ ਹੈ, ਪਰੰਤੂ ਕਿਤੇ-ਕਿਤੇ ਸੰਸਕ੍ਰਿਤ ਦੇ ਵਰਤਮਾਨ ਕ੍ਰਿਦੰਤ ਤੋਂ ਵਿਕਸਿਤ ਰੂਪ ਨਾਲ ਤਿ-ਅੰਤ ਰੂਪ ਤੋਂ ਵਿਕਸਿਤ, ਰੂਪ ਨੂੰ ਜੋੜ ਕੇ ਬਣੇ ਰੂਪ ਵੀ ਮਿਲਦੇ ਹਨ, ਜਿਵੇਂ ਕਰਤ ਮ ਅੱਛ (ਹੇਮ-ਚੰਦ੍ਰ) ਆਦਿ। ਪ੍ਰਤੀਤ ਹੁੰਦਾ ਹੈ ਕਿ ਕ੍ਰਿਦੰਤ ਨਾਲ ਤਿਵੰਤ ਨੂੰ ਜੋੜ ਕੇ ਕ੍ਰਿਯਾ ਬਣਾਉਣ ਦੀ ਪ੍ਰਵ੍ਰਿੱਤੀ ਅਪਭ੍ਰੰਸ਼ ਵਿਚ ਪਿੱਛੋਂ ਬਹੁਤ ਜ਼ੋਰ ਪਕੜ ਗਈ ਹੋਣੀ ਹੈ, ਯਾ ਘਟ ਤੋਂ ਘਟ ਬੋਲ-ਚਾਲ ਦੀ ਅਪਭ੍ਰੰਸ਼ ਵਿਚ ਇਹ ਪ੍ਰਵ੍ਰਿੱਤੀ ਬਹੁਤ ਹੋਣੀ ਹੈ। ਪੰਜਾਬੀ, ਹਿੰਦੀ ਆਦਿ ਬੋਲੀਆਂ ਵਿਚ ਵਰਤਮਾਨ ਕਾਲਿਕ ਕ੍ਰਿਦੰਤ ਨਾਲ ਸਹਾਇਕ ਕ੍ਰਿਆ ਜੋੜ ਕੇ ਬਣਦੇ ਰੂਪ ਅਪਭ੍ਰੰਸ਼ ਦੀ ਇਸ ਪ੍ਰਵ੍ਰਿੱਤੀ ਦਾ ਹੀ ਸਿੱਟਾ ਹਨ। ਉਦਾਹਰਣ ਲਈ ਪੰਜਾਬੀ 'ਖਾਂਦਾ ਹੈ' ਵਿਚ 'ਖਾਂਦਾ' ਕ੍ਰਿਦੰਤ ਰੂਪ ਤੇ 'ਹੈ' ਸਹਾਇਕ ਕ੍ਰਿਆ ਹੈ। 'ਖਾਂਦਾ' ਸੰਸਕ੍ਰਿਤ ਖਾਦਨ੍ ਦੇ ਪ੍ਰਾਕ੍ਰਿਤ ਰੂਪ ਖਾਦੰਤ > ਖਾਦੰਦ ਤੋਂ ਅਪਭ੍ਰੰਸ਼ ਵਿਚ ਖਾਅੰਦ—ਖਾ [ਯ] ਅੰਦ ਹੁੰਦਾ ਹੋਇਆ ਵਿਕਸਿਤ ਹੋਇਆ ਹੈ ਤੇ 'ਹੈ' ਸੰਸਕ੍ਰਿਤ ਅਸ੍ ਧਾਤੂ ਦੇ ਤਿਵੰਤ ਰੂਪ ਅਸ੍ਤਿ (अस्ति) ਦਾ ਵਿਕਸਿਤ ਰੂਪ ਹੈ (ਪ੍ਰਾ੦ > ਅਪ੦)

ਅਪਭ੍ਰੰਸ਼ ਵਿਚ ਸੰਯੁਕਤ ਕ੍ਰਿਯਾ ਬਣਾਉਣ ਦੀ ਪ੍ਰਵ੍ਰਿੱਤੀ ਵੀ ਬੜੀ ਤੇਜ਼ੀ ਨਾਲ ਚਲ ਪਈ ਸੀ, ਜਿਵੇਂ ਭੱਗਾ ਏਂਤੁ, 'ਭੱਜਿਉ ਜੰਤਿ' ਆਦਿ। ਪੰਜਾਬੀ ਵਿਚ ਇਸ ਤਰ੍ਹਾਂ ਦੇ ਸੰਯੁਕਤ ਕ੍ਰਿਯਾ-ਪਦ ਆਮ ਹਨ, ਪਰੰਤੂ ਧਾਤੂ ਨਾਲ ਕ੍ਰਿਦੰਤ ਤੇ ਅਤਿਰਿਕਤ ਨਾਂਵ, ਕ੍ਰਿਆ-ਮੂਲਕ ਵਿਸ਼ੇਸ਼ਣ ਆਦਿ ਜੋੜ ਕੇ ਵੀ ਸੰਯੁਕਤ ਕ੍ਰਿਯਾ-ਪਦ ਬਣਦੇ ਹਨ, ਜਿਵੇਂ :—

੧. ਪੂਰਣਕਾਲਿਕ ਕ੍ਰਿਦੰਤ ਜੋੜ ਕੇ—
ਪਾੜ ਸੁੱਟਣਾ, ਖਾ ਲੈਣਾ, ਤੋਰ ਦੇਣਾ ਆਦਿ।

੨. ਕ੍ਰਿਯਾਮੂਲਕ ਵਿਸ਼ੇਸ਼ਣ ਪਦ ਜੋੜ ਕੇ—
ਪੜ੍ਹਿਆ ਕਰ, ਲਿਖਿਆ ਕਰ, ਖੇਡਿਆ ਕਰ, ਆਦਿ।

੩. ਅਸਮਾਪਿਕਾ ਪਦ ਜੋੜ ਕੇ—
ਚੱਲਣ ਲਗਣਾ, ਕਰਨ ਦੇਣਾ, ਹੋਣ ਦੇਣਾ, ਆਦਿ।

੪. ਵਰਤਮਾਨਕਾਲਿਕ ਕ੍ਰਿਦੰਤ ਜੋੜ ਕੇ—
ਖੇਡਦਾ ਰਹਿੰਦਾ, ਪੜ੍ਹਦਾ ਰਹਿੰਦਾ, ਆਦਿ।

੫. ਭੂਤਕਾਲਿਕ ਕ੍ਰਿਦੰਤ ਜੋੜ ਕੇ—
ਸੁੱਤਾ ਰਹਿੰਦਾ, ਤੁਰਿਆ ਜਾਂਦਾ, ਆਦਿ।

੬. ਨਾਂਵ ਜੋੜ ਕੇ—
ਮੌਜਾਂ ਕਰਨਾ, ਮੌਜਾਂ ਲੁੱਟਣੀਆਂ ਆਦਿ।

ਸੰਸਕ੍ਰਿਤ ਵਿਚ ਧਾਤੂਆਂ ਨੂੰ ਦਸ ਗਣਾਂ ਵਿਚ ਵੰਡਿਆ ਹੋਇਆ ਸੀ ਅਤੇ ਉਨ੍ਹਾਂ ਨਾਲ ਵੱਖ ਵੱਖ ਵਿਕਰਣ ਲਗ ਕੇ ਕ੍ਰਿਯਾ ਰੂਪ ਬਣਦੇ ਸਨ। ਅਪਭ੍ਰੰਸ਼ ਤਕ ਪਹੁੰਚਦੇ-ਪਹੁੰਚਦੇ ਗਣਾਂ ਦਾ ਭੇਦ ਉੱਕਾ ਜਾਂਦਾ ਰਿਹਾ ਤੇ ਸਭਨਾਂ ਧਾਤੂਆਂ ਦੇ ਰੂਪ ਅਕਸਰ ਇੱਕੋ ਭਵਾਦਿਗਣ ਵਾਂਗ ਬਣਨ ਲਗ ਪਏ। ਪ੍ਰਾਕ੍ਰਿਤ ਤੇ ਅਪਭ੍ਰੰਸ਼ ਵਿਚ ਪ੍ਰਾਚੀਨ ਭਾਰਤੀ-ਆਰੀਆ ਭਾਸ਼ਾ ਦੀਆਂ ਮੂਲ ਧਾਤੂਆਂ ਦੇ ਅਤਿਰਿਕਤ ਉਨ੍ਹਾਂ ਨਾਲ ਉਪਸਰਗ ਯਾ ਵਿਕਰਣ ਲਗ ਕੇ ਬਣੇ ਰੂਪ ਵੀ ਮੂਲ ਧਾਤੂ ਵਾਂਗ ਵਰਤੇ ਜਾਂਦੇ ਸਨ। ਪੰਜਾਬੀ ਵਿਚ ਇਨ੍ਹਾਂ ਤੋਂ ਵਿਕਸਿਤ ਰੂਪ ਮੂਲ ਧਾਤੂਆਂ ਵਿਚ ਹੀ ਸ਼ਾਮਲ ਹਨ। ਉਦਾਹਰਣ ਲਈ—

ਯ-ਵਿਕਰਣ ਵਾਲੇ :—

ਪੰ੦ ਨੱਚ(ਣਾ)<ਪ੍ਰਾ੦, ਅਪ੦ ਨੱਚਇ
<ਸੰ੦ ਨ੍ਰਿਤਯਤਿ (नृत्यति)
ਪੰ੦<ਬੁੱਝ (ਣਾ) <ਪ੍ਰਾ੦, ਅਪ੦ ਬੁਜ੍ਝਇ<ਸੰ੦ ਬੁਧਯਤੇ
(बुध्-य्-ते)
ਪੰ੦√ਰੁੱਝ (ਣਾ) <ਪ੍ਰਾ੦, ਅਪ੦ ਰੁਜ੍ਝਇ<ਸੰ੦ ਰੁਧਯ
(रुध्-य)

ਨੋ-ਵਿਕਰਣ ਵਾਲੇ :—

ਪੰ੦√ਚੁਣ(ਨਾ)<ਪ੍ਰਾ੦, ਅਪ੦ ਚਿਣਇ-ਚੁਣਇ<
ਸੰ੦ਚਿਨੋਤਿ (चि-नो-ति)
ਪੰ੦√ਸੁਣ(ਨਾ)<ਪ੍ਰਾ੦, ਅਪ੦ ਸੁਣਇ<ਸੰ੦ ਸ਼੍ਰਿਣੋਤਿ
(शृणोति)

ਨਾ-ਵਿਕਰਣ ਵਾਲੇ :—

ਪੰ੦ ਜਾਣ(ਨਾ)<ਪ੍ਰਾ੦, ਅਪ੦ ਜਾਣਇ=ਜਾਣਇ<ਸੰ੦ ਜਾਨਾਤਿ (ज्ञा-'जानाति') ਆਦਿ।

## ਉਪਸਰਗ ਵਾਲੇ ਧਾਤੂ :

ਪੰ੦ ਉੱਪੜ(ਨਾ) <ਅਪ੦ ਉੱਪਡਇ<
ਸੰ੦ ਉਤ੍-ਪਤਤਿ(उत्–√पत्)
ਪੰ੦ ਉਪਜ (ਣਾ) <ਅਪ੦ ਉੱਪਜਇ<ਸੰ੦
ਉਤ੍-ਪਦਜਤੇ (ਉਤ√ਪਦ੍+ਯ)
ਪੰ੦ ਵੇਚੱ (ਣਾ) <ਅਪ੦ ਵੇਚੱਇ<ਸੰ੦ ਵਿ-ਕ੍ਰੀਣਾਤਿ(ਵਿ–√ਕ੍ਰੀ)
ਪੰ੦ ਪੁੱਛ(ਣਾ) <ਸੰ੦ ਪ੍ਰ-ਉੱਛ (प्र–√उच्छ्)

ਅਪਭ੍ਰੰਸ਼ ਵਿਚ ਪ੍ਰਾਚੀਨ ਭਾਰਤੀ-ਆਰੀਆ ਭਾਸ਼ਾ ਦੇ ਭੂਤ ਕ੍ਰਿਦੰਤ (Past Participle) ਰੂਪਾਂ ਨੂੰ ਵੀ ਧਾਤੂ ਵਾਂਗ ਵਰਤਿਆ ਜਾਂਦਾ ਸੀ। ਪੰਜਾਬੀ ਵਿਚ ਇਨ੍ਹਾਂ ਤੋਂ ਵਿਕਸਿਤ ਹੋਈਆਂ ਅਨੇਕ ਧਾਤੂਆਂ ਹਨ ਜਿਹੜੀਆਂ ਮੂਲ ਧਾਤੂਆਂ ਤੋਂ ਵੱਖ ਪ੍ਰਤੀਤ ਨਹੀਂ ਹੁੰਦੀਆਂ, ਜਿਵੇਂ :—

√ਬੈਠ(ਣਾ) <ਅਪ੦ ਬਇਟ੍ਠ(ਇ)<ਸੰ੦ ਉਪਵਿਸ਼ਟ
(उपविष्ट= ਬੈਠਿਆ ਹੋਇਆ (उपविष्ट)
√ਕੱਢ(ਣਾ)<ਅਪ੦ ਕਡ੍ਢ(ਇ)<ਸੰ੦ਕ੍ਰਸ਼ਟ(कष्ट)=ਕੱਢਿਆ ਹੋਇਆ
√ਪਿੱਟ(ਣਾ)<ਅਪ੦ ਪੁਟ (ਇ)<ਸੰ੦ ਪਿਸ਼੍ਟ (पिष्ट)
=ਪੀਸਿਆ ਹੋਇਆ।
ਸੁੱਟ(ਣਾ) <ਅਪ੦ ਸੁੱਟ(ਇ)<ਸੰ੦ ਸ੍ਰਿਸ਼ਟ (सृष्ट)
=ਛੱਡਿਆ ਹੋਇਆ ਆਦਿ।

ਪੰ੦ ਨੱਸਣਾ ਯ ਵਿਕਰਣਯੁਕਤ ਸੰ੦ ਨਸ਼ ਧਾਤੂ ਤੋਂ ਵਿਕਸਤ ਹੋਇਆ ਹੈ : ਨਸ਼੍+ਯ<ਨੱਸ, ਪਰੰਤੂ√ ਨੱਠਣਾ ਸੰਸਕ੍ਰਿਤ ਕ੍ਰਿਦੰਤ ਰੂਪ ਨਸ਼ਟ (नष्ट) ਤੋਂ ਅਪਭ੍ਰੰਸ਼ ਵਿਚ ਨਟ੍ਠ ਹੋ ਕੇ ਮੂਲ ਧਾਤੂ ਵਾਂਗ ਵਰਤਿਆ ਜਾਂਦਾ ਹੈ। ਪ੍ਰਤੀਤ ਹੁੰਦਾ ਹੈ ਕਿ ਪ੍ਰਾਕ੍ਰਿਤ ਤੇ ਅਪਭ੍ਰੰਸ਼ ਵਿਚ ਕ੍ਰਿਦੰਤ ਨੂੰ ਧਾਤੂ ਵਾਂਗ ਵਰਤਣ ਦੀ, ਪ੍ਰਵਿਰਤੀ ਬਹੁਤ ਜ਼ੋਰਾਂ ਤੇ ਸੀ, ਜਿਸ ਕਾਰਣ ਪੰਜਾਬੀ ਦੀਆਂ ਬਹੁਤ ਸਾਰੀਆਂ ਮੂਲ ਧਾਤੂਆਂ ਸੰਸਕ੍ਰਿਤ ਮੂਲ ਧਾਤੂਆਂ ਦੇ ਕ੍ਰਿਆ-ਰੂਪ ਤੋਂ ਵਿਕਸਿਤ ਨਾ ਹੋ ਕੇ ਉਨ੍ਹਾਂ ਦੇ ਕ੍ਰਿਦੰਤ-ਰੂਪ ਦਾ ਪ੍ਰਾਕ੍ਰਿਤ ਤੇ ਅਪਭ੍ਰੰਸ਼ ਰਾਹੀਂ ਵਿਕਾਸ ਹੈ। ਉਦਾਹਰਣ ਲਈ ਇਹ ਧਾਤੂਆਂ ਵੇਖੋ :—

ਸੁੱਕਣਾ<ਸ਼ੁਸ਼੍ਕ(शुष्क) ਭੂਤ ਕ੍ਰਿਦੰਤ, ਕ੍ਰਿਯ-ਰੂਪ ਸ਼ੁਸ਼੍ਯਤਿ (शुष्यति)
ਮੁੱਕਣਾ<ਸੰ੦ ਮੁਕ੍ਤ (मुक्त) ਭੂਤ ਕ੍ਰਿਦੰਤ, ਕ੍ਰਿਯਾਰੂਪ ਮੁੰਚਤਿ (मुञ्चति) ਮੁਚ੍ਯਤੇ (मुच्यते)
ਪੱਕਣਾ<ਸੰ੦ ਪਕ੍ਵ (पक्व) ਭੂਤ ਕ੍ਰਿਦੰਤ; ਕ੍ਰਿਯਾਰੂਪ ਪਚ੍ਯਤੇ (पच्यते
ਜੁਟਣਾ<ਜੁੜਨਾ<ਸੰ੦ ਯੁਕ੍ਤ (युक्त) ਭੂਤ ਕ੍ਰਿਦੰਤ ਕ੍ਰਿਯਾਰੂਪ ਯੁਨਕ੍ਤਿ (युनक्ति) ਯੁਜ੍ਯਤੇ (युज्यते)

## ਸੰਦੇਸ਼ਰਾਸਕ ਦੀ ਭਾਸ਼ਾ ਤੇ ਪੰਜਾਬੀ :

ਅਪਭ੍ਰੰਸ਼ ਤੇ ਪੰਜਾਬੀ ਦੇ ਸੰਬੰਧ ਬਾਰੇ ਵਿਚਾਰ ਕਰਦਿਆਂ ਹੋਇਆਂ ਈਸਾ ਦੀ ਬਾਰ੍ਹਵੀਂ ਸਦੀ ਵਿਚ ਹੋਏ ਇਕ ਮੁਸਲਮਾਨ ਕਵੀ ਅੱਦਹਮਾਣ (ਅਬਦੁਲ-ਰਹਮਾਨ) ਦੀ ਰਚਨਾ 'ਸੰਨੇਹ ਰਾਸ' (ਸੰਦੇਸ਼ ਰਾਸਕ) ਉੱਤੇ ਵਿਚਾਰ ਕਰਨਾ ਵੀ ਜ਼ਰੂਰੀ ਹੈ। ਅੱਦਹਮਾਣ ਮੁਲਤਾਨ ਦਾ ਰਹਿਣ ਵਾਲਾ ਸੀ, ਤੇ ਉਹ ਇਕ ਮੁਸਲਮਾਨ ਜੁਲਾਹਾ ਸੀ। ਉਸ ਨੇ ਆਪਣੀ ਰਚਨਾ ਆਮ ਲੋਕਾਂ ਲਈ ਕੀਤੀ ਸੀ, ਜਿਵੇਂ ਕਿ ਉਸ ਨੇ ਆਪ ਕਿਹਾ ਹੈ—"ਜਿਹੜਾ ਨ ਮੂਰਖ ਹੋਵੇ ਤੇ ਨ ਪੰਡਿਤ, ਸਗੋਂ ਵਿਚਕਾਰਲੀ ਸ਼੍ਰੇਣੀ ਦਾ ਹੋਵੇ, ਉਸ ਦੇ ਹੀ ਸਾਹਮਣੇ ਇਹ ਕਾਵਿ ਪੜ੍ਹਿਆ ਜਾਵੇ।" ਇਸ ਗੱਲ ਤੋਂ ਇਹ ਰਚਨਾ ਵਧੇਰੇ ਮਹਤਵਪੂਰਣ ਹੋ ਜਾਂਦੀ ਹੈ। ਕਿਉਂ ਜੋ ਇਸ ਵਿੱਚੋਂ ਉਸ ਸਮੇਂ ਦੀ ਲੋਕ-ਭਾਸ਼ਾ ਦਾ ਰੂਪ ਮਿਲਣ ਦੀ ਆਸ ਬੱਝਦੀ ਹੈ।

ਖਿਆਲ ਕੀਤਾ ਜਾ ਸਕਦਾ ਹੈ ਕਿ ਸੰਦੇਸ਼ ਰਾਸਕ ਦੀ ਭਾਸ਼ਾ ਅਪਭ੍ਰੰਸ਼ ਤੇ ਪੰਜਾਬੀ ਦੇ ਵਿਚਕਾਰ ਦੀ ਭਾਸ਼ਾ ਹੈ। ਭਾਸ਼ਾ ਦਾ ਆਮ ਢਾਂਚਾ ਅਪਭ੍ਰੰਸ਼ ਦਾ ਹੀ ਹੈ, ਆਧੁਨਿਕ ਭਾਸ਼ਾ ਦਾ ਨਹੀਂ। ਇਸ ਲਈ ਉਸ ਨੂੰ ਅਪਭ੍ਰੰਸ਼ ਦਾ ਇਕ ਪਰਵਰਤੀ ਰੂਪ ਕਿਹਾ ਜਾ ਸਕਦਾ ਹੈ। ਪਰੰਤੂ ਇਹ ਰੂਪ ਪੰਜਾਬੀ ਦਾ ਪੂਰਵ-ਰੂਪ ਵੀ ਹੈ, ਇਸ ਉੱਤੇ ਵਿਚਾਰ ਕਰਨ ਦੀ ਲੋੜ ਹੈ।

ਸੰਦੇਸ਼-ਰਾਸਕ ਦੀ ਭਾਸ਼ਾ ਵਿਚ ਹਾਲੇ ਅਪਭ੍ਰੰਸ਼ ਦੀਆਂ ਬਹੁਤ ਸਾਰੀਆਂ ਵਿਸ਼ੇਸ਼ਤਾਵਾਂ ਸੁਰੱਖਿਅਤ ਹਨ, ਜਿਵੇਂ ਸਮੀਕ੍ਰਿਤ ਦੁੱਤ ਵਿਅੰਜਨ, ਸੁਰ-ਮੱਧਵਰਤੀ ਮ ਦੀ ਵ (ਵੁੰ) ਵਿਚ ਬਦਲੀ, ਭਵਿੱਖਤ ਕਾਲ ਵਿਚ ਸ ਯਾ ਹ ਦੀ ਵਰਤੋਂ, ਆਦਿ। ਪੰਜਾਬੀ ਵਿਚ ਵੀ ਦੁੱਤ ਵਿਅੰਜਨ ਇਕ ਤਰ੍ਹਾਂ ਨਾਲ ਸੁਰੱਖਿਅਤ ਹਨ, ਭਾਵੇਂ ਅੰਤਿਮ ਸੁਰ ਦੇ ਲੋਪ ਹੋਣ ਨਾਲ ਇਹ ਹੁਣ ਦੀਰਘ ਵਿਅੰਜਨ ਵਿਚ ਬਦਲ ਗਏ ਹਨ। ਪਰੰਤੂ ਮ > ਵ (ਵੁੰ) ਪੰਜਾਬੀ ਵਿਚ ਉ ਵਿਚ ਬਦਲ ਗਿਆ ਹੈ ਤੇ ਫਿਰ ਇਹ ਉ ਪਹਿਲੇ ਸੁਰ ਨਾਲ ਮਿਲ ਕੇ ਓ ਬਣ ਗਿਆ ਹੈ। ਜਿਵੇਂ ਸੰ੦ ਕਮਲ > ਅਪ੦ ਕਵੰਲ, ਸੰਦ੦ ਅਪ੦ ਕਵਲ > ਪੰ੦ (ਕਉਲ >) ਕੌਲ, ਆਦਿ। ਭਵਿੱਖਤ ਕਾਲ ਵਿਚ ਪੰਜਾਬੀ ਵਿਚ ਸ ਯਾ ਹ ਨਹੀਂ ਮਿਲਦਾ, ਸਗੋਂ ਅੰਤ ਵਿਚ ਗਾ (< ਸੰ੦ ਗਤ) ਲਗ ਕੇ ਬਣੇ ਕ੍ਰਿਯਾਪਦ ਮਿਲਦੇ ਹਨ। ਪਰੰਤੂ ਲਹਿੰਦੀ ਵਿਚ ਭਵਿੱਖਤ ਦਾ ਸ੍ ਸੁਰੱਖਿਅਤ ਹੈ। ਲਹਿੰਦੀ ਦੀ ਇਕ ਹੋਰ ਵਿਸ਼ੇਸ਼ਤਾ ਦ > ਡ—ਵੀ ਸੰਦੇਸ ਰਾਸਕ ਦੀ ਭਾਸ਼ਾ ਵਿਚ ਮਿਲਦੀ ਹੈ, ਜਿਵੇਂ ਸੰ੦ ਦਮਨ > ਡਵਣ, ਆਦਿ। ਲਹਿੰਦੀ 'ਦਾਹ੍' ਸੰਦੇਸ਼ ਰਾਸਕ ਵਿਚ 'ਦਹ' ਦੇ ਰੂਪ ਵਿਚ ਮਿਲਦਾ ਹੈ, ਪਰੰਤੂ ਪੰਜਾਬੀ ਦਸ ਵਿਚ ਸ੍ ਸੁਰੱਖਿਅਤ ਹੈ।

ਸੰਦੇਸ਼ ਰਾਸਕ ਵਿਚ ਪਦਾਂਤ ਅਨੁਨਾਸਿਕ ਦੇ ਲੋਪ ਦੀ ਪ੍ਰਵ੍ਰਿੱਤੀ ਕਾਫ਼ੀ ਹੈ, ਪਰੰਤੂ ਪੰਜਾਬੀ ਵਿਚ ਇਸ ਦੇ ਉਲਟ ਸ਼ਬਦ ਦੇ ਅੰਤ ਵਿਚ ਅਨੁਨਾਸਿਕ ਬਹੁਤ ਮਿਲਦਾ ਹੈ, ਜਿਵੇਂ ਸੰ੦ ਰਾ੦ ਤੁਹੁ, ਪੰ੦ ਤੂੰ, ਸੰ੦ ਗ੦ ਮਇ, ਪੰ੦ ਮੈਂ, ਆਦਿ। ਲਹਿੰਦੀ ਵਿਚ ਸਘੋਸ਼ ਮਹਾਪ੍ਰਾਣ ਤੋਂ ਪਹਿਲਾਂ ਅਨੁਨਾਸਿਕ ਦਾ ਲੋਪ ਮਿਲਦਾ ਹੈ, ਜਿਵੇਂ ਪੰ੦ ਗੰਢ (<ਸੰ੦ ਗ੍ਰੰਥਿ) ਲਈ ਗਢ ; ਪੰ੦ ਪੰਧ (<ਸੰ੦ ਪੰਥਾ) ਲਈ ਪਧ, ਪੰ੦ ਪੀਂਘ (<ਸੰ੦ ਪ੍ਰੰਖਾ) ਲਈ ਪੀਘ ਆਦਿ। ਸੰਦੇਸ਼ ਰਾਸਕ ਵਿੱਚੋਂ ਇਸ ਪ੍ਰਵ੍ਰਿੱਤੀ ਦੇ ਪ੍ਰਮਾਣ ਨਹੀਂ ਮਿਲਦੇ, ਸ਼ਾਇਦ ਇਹ ਲਹਿੰਦੀ ਵਿਚ ਪਿੱਛੋਂ ਵਿਕਸਿਤ ਹੋਈ ਹੋਵੇ। ਦੂਸਰੇ ਪਾਸੇ, ਪੰਜਾਬੀ ਠੰਢਾ ਵਿਚ ਅਨੁਨਾਸਿਕ ਦਾ ਆਗਮ ਮਿਲਦਾ ਹੈ, ਜਿਹੜਾ ਸ਼ਾਇਦ ਸਦ੍ਰਿਸ਼ਤਾ ਦੇ ਆਧਾਰ ਤੇ ਹੋਵੇ (ਮਿਲਾਓ ਸੰਦੇਸ਼੦ ਅਪ੦ ਠਡ੍ਡਾ<ਸੰ੦ ਸ੍ਤਬ੍ਧ (स्तब्ध) ਲਹਿੰਦੀ ਠਡ੍ਢ।

ਉਪਰੋਕਤ ਵਿਵੇਚਨ ਤੋਂ ਸੰਦੇਸ਼ ਰਾਸਕ ਦੀ ਅਪਭ੍ਰੰਸ਼ ਨਾਲ ਲਹਿੰਦੀ ਦੀ ਵਧੇਰੇ ਨਿਕਟਤਾ ਦਿਸੇਗੀ। ਪਰੰਤੂ ਇਹ ਅਸਚਰਜ ਦੀ ਗੱਲ ਹੈ ਕਿ ਆ-ਅੰਤ ਰੂਪਾਂ ਦਾ ਜਿਹੜੀ ਕਿ ਲਹਿੰਦੀ ਤੇ ਪੰਜਾਬੀ ਦੀ ਸਮਾਨ ਵਿਸ਼ੇਸ਼ਤਾ ਹੈ ਸੰਦੇਸ਼ ਰਾਸਕ ਦੀ ਅਪਭ੍ਰੰਸ਼ ਵਿਚ ਅਭਾਵ ਹੈ। ਲਹਿੰਦੀ ਤੇ ਪੰਜਾਬੀ ਦੋਹਾਂ ਵਿਚ ਖੜੀ ਬੋਲੀ ਵਾਂਗ ਨਾਂਵ, ਵਿਸ਼ੇਸ਼ਣ ਤੇ ਕ੍ਰਿਆ ਦੇ ਰੂਪ ਆ-ਅੰਤ ਮਿਲਦੇ ਹਨ ਪਰੰਤੂ ਸੰਦੇਸ਼ ਰਾਸਕ ਵਿਚ ਅਧਿਕਤਰ ਰੂਪ ਉ-ਅੰਤ ਹਨ ਜਿਹੜੀ ਕਿ ਸੌਰਸੇਨੀ ਅਪਭ੍ਰੰਸ਼ ਦੀ ਵਿਸ਼ੇਸ਼ਤਾ ਸੀ ਤੇ ਭਰਤ ਮੁਨੀ ਤੇ ਦੰਡੀ ਦੇ ਕਥਨ ਅਨੁਸਾਰ ਇਸ ਨੂੰ ਆਭੀਰੀ ਅਪਭ੍ਰੰਸ਼ ਦੀ ਵਿਸ਼ੇਸ਼ਤਾ ਵੀ ਕਿਹਾ ਜਾ ਸਕਦਾ ਹੈ। ਦੂਸਰੇ ਪਾਸੇ ਹੇਮ-ਚੰਦ੍ਰ ਦੇ ਪ੍ਰਾਕ੍ਰਿਤ ਵਿਆਕਰਣ ਵਿਚ ਦਿੱਤੇ ਅਪਭ੍ਰੰਸ਼ ਦੇ ਉਦਾਹਰਣਾਂ ਤੋਂ ਇਕ ਆ-ਅੰਤ ਅਪਭ੍ਰੰਸ਼ ਦੀ ਹੋਂਦ ਦਾ ਵੀ ਪਤਾ ਲਗਦਾ ਹੈ। ਹੇਮ-ਚੰਦ੍ਰ ਨੇ ਪ੍ਰਮੁਖ ਤੌਰ ਤੇ ਨਾਗਰ ਅਪਭ੍ਰੰਸ਼ ਹੀ ਵਰਣਨ ਕੀਤਾ ਹੈ ਤੇ ਉਸ ਵਿਚ ਉ-ਅੰਤ ਰੂਪਾਂ ਦੀ ਪ੍ਰਧਾਨਤਾ ਹੈ ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ ਸਾਹਿੱਤਿਕ ਅਪਭ੍ਰੰਸ਼ ਵਿਚ ਉ-ਅੰਤ ਰੂਪ ਹੀ ਪ੍ਰਮਾਣਿਕ ਸਮਝੇ ਜਾਂਦੇ ਸਨ ਤੇ ਆ-ਅੰਤ ਰੂਪ ਜਿਹੜੇ ਬਹੁਤ ਘਟ ਮਿਲਦੇ ਹਨ ਕਿਸੇ ਪ੍ਰਾਦੇਸ਼ਿਕ ਅਪਭ੍ਰੰਸ਼ ਦੀ ਵਿਸ਼ੇਸ਼ਤਾ ਸਨ। ਉਦਾਹਰਣ ਲਈ ਹੇਮ-ਚੰਦ੍ਰ ਦੇ ਵਿਆਕਰਣ ਵਿੱਚੋਂ ਇਹ ਦੋਹੇ ਵੇਖੋ :—

ਭੱਲਾ ਹੁਆ ਜੁ ਮਾਰਿਆ ਬਹਿਣਿ ਮਹਾਰਾ ਕੰਤੁ।
ਲੱਜੇਜੰ ਤੁ ਵਅੱਸਿਅਹੁ ਜਇ ਭੱਗਾ ਘਰੁ ਏਂਤੁ॥
ਲੋਣੁ ਵਿਲਿੱਜਇ ਪਾਣਿਏਣ ਅਰਿ ਖਲੁ ਮੇਹ ਮ ਗੱਜੁ।
ਬਾਲਿਉ ਗਲਇ ਸੁ ਝੰਪੜਾ ਗੋਰੀ ਤਿੰਮਇ ਅੱਜੁ॥

ਅੱਗਿਏਂ ਉਣ੍ਹਹਉ ਹੋਇ ਜਗੁ ਵਾਏਂ ਸੀਅਲੁ ਤੇਵੇਂ।
ਜੋ ਪੁਣੁ ਅੱਗਿ ਸੀਅਲਾ ਤਸੁ ਉਣ੍ਹਤਣੁ ਕੇਵੇਂ ॥
ਵਿੱਪਿਅ ਆਰਉ ਜਇ ਵਿ ਪਿਉ ਤੋ ਵਿ ਤੰ ਆਣਹਿ ਅੱਜੁ।
ਅੱਗਿਣ ਡੱਢਾ ਜਇ ਵਿ ਘਰੁ ਤੋ ਤੇਂ ਅੱਗਿ ਕੱਜੁ ॥
ਜਉ ਪਵਸੰਤੇ ਸਹੁੰ ਨ ਗਯ ਨ ਮੁਅ ਵਿਓਏ ਤੱਸੁ।
ਲੱਜਿਜਇ ਸੰਦੇਸੜਾ ਦਿੰਤੇਹਿ ਸੁਹਯ ਜਣੱਸ ॥
ਜਇ ਰੱਚਸਿ ਜਾ ਇਟ੍ਰਿਠਅਏ ਹਿਅੜਾ ਮੁੱਧ ਸੁਹਾਵ੍ਹ।
ਲੋਹੇਂ ਫੁੱਟਣਏਣ ਜਿਵੱ ਘਣਾ ਸਹੇਸਇ ਤਾਵ ॥
ਅੰਮੜਿ ਪੱਛਯਾਵੜਾ ਪਿਉ ਕਲਹਿਅਓ ਵਿਆਲਿ।
ਘਇੰ ਵਿਵਰੀਰੀ ਬੁੱਧੜੀ ਹੋਇ ਵਿਣਾਸਹੋ ਕਾਲਿ ॥

ਇਨ੍ਹਾਂ ਵਿਚ ਭੱਲਾ, ਹੂਆ, ਮਾਰਿਆ, ਭੱਗਾ, ਬੂੰਪੜਾ, ਸੀਅਲਾ, ਡੱਢਾ, ਸੰਦੇਸੜਾ, ਹਿਅੜਾ, ਘਣਾ, ਪੱਛਾਯਾਵੜਾ, ਸ਼ਬਦ ਆ-ਅੰਤ ਹਨ। ਇਨ੍ਹਾਂ ਸ਼ਬਦਾਂ ਵਿਚ ਨਾਂਵ, ਤੇ ਵਿਸ਼ੇਸ਼ਣ ਦੇ ਇਲਾਵਾ ਕ੍ਰਿਯਾਰੂਪ ਵੀ ਹਨ। ਹੂਆ, ਮਾਰਿਆ ਇਹ ਭੂਤ ਕਾਲਿਕ ਕ੍ਰਿਦੰਤ ਹਨ ਜਿਸ ਨੂੰ ਕ੍ਰਿਯਾ-ਰੂਪ ਵਿਚ ਵਰਤਣ ਦੀ ਪ੍ਰਵ੍ਰਿੱਤੀ ਅਪਭ੍ਰੰਸ਼ ਵਿਚ ਬਹੁਤ ਪ੍ਰਬਲ ਹੋ ਗਈ ਸੀ।

ਇਸੇ ਤਰ੍ਹਾਂ ਦਾ ਆ-ਅੰਤ ਭੂਤਕਾਲਿਕ ਕ੍ਰਿਦੰਤ ਕ੍ਰਿਯਾਰੂਪ ਬਾਢਾ (ਜਿਹੜਾ ਸੰਸਕ੍ਰਿਤ ਵਧਿਤੰ ਦਾ ਤਦਭਵ ਰੂਪ ਹੈ) ਸਰਹਪਾ ਦੇ ਇਸ ਦੋਹੇ ਵਿਚ ਮਿਲਦਾ ਹੈ—

ਅੱਖਰ ਬਾਢਾ ਸਅਲ ਜਗੁ, ਨਾਹਿ ਣਿੱਰੱਖਰ ਕੋਇ।
ਤਾਵ ਸੇ ਅੱਖਰ ਘੋਲਿਯਾ, ਜਾਵ ਣਿਰੱਖਰ ਹੋਇ ॥

ਆ-ਅੰਤ ਸੰਬੋਧਨ ਵੀ ਹੇਮ-ਚੰਦ੍ਰ ਦੇ ਵਿਆਕਰਣ ਵਿਚ ਦਿਤੇ ਗਏ ਅਪਭ੍ਰੰਸ਼ ਦੇ ਉਦਾਹਰਣਾਂ ਵਿਚ ਕਾਫ਼ੀ ਮਿਲਦੇ ਹਨ :—

੧. ਬੱਪੀਹਾ ਪਿਉ ਪਿਉ ਭਣਵਿ ਕਿੱਤਿਉ ਰੁਅਹਿ ਹਯਾਸ।
(ਬੱਪੀਹਾ=ਬੰਬੀਹਾ=ਹੇ ਬੰਬੀਹੇ)

੨. ਹਿਯੜਾ ਫੁੱਟਿ ਤੜੱਤਿ ਕਰਿ ਕਾਲੱਖੇਵੇਂ ਕਾਇੰ।
(ਹਿਯੜਾ=ਹਿਯ (<ਸੰ੦ ਹ੍ਰਿਦਯ)+ੜਾ=ਦਿਲਾ)

੩. ਪਹਿਯਾ ਡਿੱਠੀ ਗੋਰੜੀ ਡਿੱਠੀ ਮੱਗੁ ਨਿਅੰਤ।
(ਪਹਿਯਾ=ਪਹਿਯ (<ਸੰ੦ ਪਥਿਕ) +ਆ ਮਿਲਾਓ ਸੰ੦ ਰਾ੦

ਲੱਜਿੱਜਿਓ ਸੰਦੇਸੜਉ ਦਿੰਤੀ ਪਹਿਯ ਪਿਯਾਸੁ)

੪. ਮਇੰ ਮਿੱਤੜਾ ਪ੍ਰਮਾਣਿਅਉ ਪਇੰ ਜੇਹਉ ਖਲੁ ਨਾਹਿ।

(ਮਿੱਤੜਾ=ਮਿੱਤ (<ਸੰ੦ ਮਿਤ੍ਰ)+ਡਾ=ਮਿਤੱਰਾ)

੫. ਜਿਵੇਂ ਡੋਂਗਰ ਤਿਵੇਂ ਕੋਟਰਇ ਹਿਆ ਵਿਸੂਰਹਿ ਕਾਇ

ਹਿਆ⇒ਹਿਅ (<ਸੰ੦ ਹ੍ਰਦਯ )+ਆ=ਦਿਲਾ)

੬. ਭਮਰਾ ਏਥੁ ਵਿ ਲਿੰਬੜਇ ਕੇ ਵਿ ਦਿਯਹੜਾ ਵਿਲੰਬੁ

(ਭਮਰਾ=ਭਮਰ ਸੰ੦—ਭ੍ਰਮਰ=ਪੰ੦ ਭੌਰ+ਆ)

ਸੰਬੋਧਨ ਨੂੰ ਇਸ ਤਰ੍ਹਾਂ ਨਾਲ ਬਣਾਉਣ ਦੀ ਪ੍ਰਵ੍ਰਿਤੀ ਪੰਜਾਬੀ ਵਿਚ ਆਮ ਹੈ। ਨ ਕੇਵਲ ਤਦਭਵ ਸ਼ਬਦਾਂ ਨਾਲ ਹੀ ਸਗੋਂ ਫ਼ਾਰਸੀ ਤੇ ਅਰਬੀ ਦੇ ਸ਼ਬਦਾਂ ਨਾਲ ਵੀ ਆ ਜੋੜ ਕੇ ਬਣੇ ਸੰਬੋਧਨ ਪੰਜਾਬੀ ਵਿਚ ਆਮ ਮਿਲਦੇ ਹਨ, ਜਿਵੇਂ :—ਰੱਬਾ, ਦਿਲਾ, ਯਾਰਾ ਆਦਿ।

ਉਪਰੋਕਤ ਦੋਹੇ ਦੀ ਪੰਕਤੀ ਵਿਚ ਅਪਭ੍ਰੰਸ਼ ਮਿੱਤੜਾ ਦੀ ਤੁਲਨਾ ਪੰਜਾਬੀ ਮਿੱਤਰਾ ਤੇ ਯਾਰੜਾ ਨਾਲ ਕਰਨਾ ਰੋਚਕ ਹੋਵੇਗਾ। ਅਪਭ੍ਰੰਸ਼ ਮਿੱਤੜਾ ਤਦਭਵ ਮਿੱਤ (<ਸੰ੦ ਮਿਤ੍ਰ) ਨਾਲ (pleonastic) 'ੜ' ਤੇ ਸੰਬੋਧਨਵਾਚਕ 'ਅ' ਜੋੜ ਕੇ ਬਣਿਆ ਰੂਪ ਹੈ, ਜਦ ਕਿ ਪੰਜਾਬੀ ਮਿਤਰਾ, ਤਦਭਵ ਮਿੱਤਰ ਨਾਲ ਕੇਵਲ ਸੰਬੋਧਨ ਵਾਚਕ 'ਆ' ਜੁੜ ਕੇ ਬਣਿਆ ਹੈ। ਪਰੰਤੂ 'ਯਾਰੜਾ' ਸ਼ਬਦ 'ਮਿੱਤਰਾ' ਵਾਂਗ ਹੀ ਅੰਤ ਵਿਚ 'ਡਾ' ਦਾ ਬਦਲਿਆ ਰੂਪ 'ੜਾ' ਜੋੜ ਕੇ ਬਣਿਆ ਹੈ। ਇਸ ਤਰ੍ਹਾਂ ਸ਼ਬਦ ਨਾਲ ੜਾ ਜੋੜ ਕੇ ਉਸ ਤੋਂ ਛੁਟਿਆਈ, ਸਨੇਹ ਯਾ ਤ੍ਰਿਸਕਾਰ ਦਾ ਭਾਵ ਪ੍ਰਗਟਾਉਣਾ ਪੰਜਾਬੀ ਦੀ ਪ੍ਰਸਿਧ ਵਿਸ਼ੇਸ਼ਤਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ "ਯਾਰੜੇ ਦਾ ਸੱਥਰ ਚੰਗਾ, ਭੱਠ ਖੇੜਿਆਂ ਦਾ ਰਹਿਣਾ" ਵਿਚ 'ਯਾਰੜੇ' ਯਾਰੜਾ ਸ਼ਬਦ ਦਾ ਹੀ ਵਿਕਾਰੀ ਰੂਪ ਹੈ, ਜਿਵੇਂ 'ਘੋੜੇ' ਘੋੜਾ ਦਾ।

ਹੇਮ ਚੰਦ੍ਰ ਦੇ ਵਿਆਕਰਣ ਵਿੱਚੋਂ ਦਿੱਤੇ ਗਏ ਉਪਰੋਕਤ ਦੋਹਿਆਂ ਵਿਚ ਇਕ ਦੋਹਾ ਇਸ ਤਰ੍ਹਾਂ ਸੀ—

ਜਉ ਪਵਸੰਤੇਂ ਸਹੁੰ ਨ ਗਯ ਨ ਮੁਅ ਵਿਓਏਂ ਤੱਸੁ।
ਲੱਜਿੱਜਇ ਸੰਦੇਸੜਾ ਦਿੰਤੇਹਿੰ ਸੁਹਯ ਜਣੱਸੁ।

ਇਸ ਦੇ ਨਾਲ ਹੂ-ਬਹੂ ਮਿਲਦਾ-ਜੁਲਦਾ ਦੋਹਾ 'ਸੰਦੇਸ਼ ਰਾਸਕ' ਵਿਚ ਇਸ ਤਰ੍ਹਾਂ ਹੈ—

ਜਸੁ ਪਵਸੰਤ ਨ ਪਵਸਿਆ ਮੁਇਅ ਵਿਓਇ ਨ ਜਾਸੁ,
ਲੱਜਿੱਜਉ ਸੰਦੇਸੜਉ ਦਿੰਤੀ ਪਹਿਯ ਪਿਯਾਸੁ।

ਇਹ ਦੋਵੇਂ ਆਪਸ ਵਿਚ ਇਤਨੇ ਮਿਲਦੇ ਜੁਲਦੇ ਹਨ ਕਿ ਇਕ ਦੋਹੇ ਦੇ ਦੋ ਪਾਠ ਯਾ ਰੂਪਾਂਤਰ ਪ੍ਰਤੀਤ ਹੁੰਦੇ ਹਨ। ਇਸ ਸਮੇਂ ਅਸੀਂ ਇਸ ਪ੍ਰਸ਼ਨ ਤੇ ਵਿਚਾਰ ਨਹੀਂ ਕਰਨਾ ਕਿ ਇਨ੍ਹਾਂ ਪਾਠਾਂ ਵਿਚੋਂ ਕਿਹੜਾ ਮੂਲ ਹੈ। ਅਸੀਂ ਕੇਵਲ ਇਹੀ ਸੰਕੇਤ ਕਰਨਾ ਚਾਹੁੰਦੇ ਹਾਂ ਕਿ ਪ੍ਰਚਲਿਤ ਉ-ਅੰਤ ਅਪਭ੍ਰੰਸ਼ ਦੇ ਨਾਲ ਨਾਲ ਇਕ ਆ-ਅੰਤ ਅਪਭ੍ਰੰਸ਼ ਵੀ ਵਰਤਮਾਨ ਸੀ। ਇਹ ਆ—ਅੰਤ ਅਪਭ੍ਰੰਸ਼ ਹੀ ਪੰਜਾਬੀ ਦਾ ਮੂਲ ਸੀ ਅਤੇ ਖੜੀ ਬੋਲੀ ਹਿੰਦੀ ਦਾ ਵੀ ਇਸੇ ਅਪਭ੍ਰੰਸ਼ ਨਾਲ ਸੰਬੰਧ ਹੈ।

ਗ੍ਰੀਅਰਸਨ ਦਾ ਵਿਚਾਰ ਸੀ ਕਿ ਸਾਰੇ ਪੰਜਾਬ ਵਿਚ ਅਰਥਾਤ ਵੰਡ-ਪੂਰਵ ਦੇ ਉਸ ਸਾਰੇ ਪ੍ਰਦੇਸ਼ ਵਿਚ ਜੋ ਪੰਜਾਬੀ ਤੇ ਲਹਿੰਦੀ ਦਾ ਖੇਤਰ ਸੀ ਕਿਸੇ ਵੇਲੇ ਦਰਦ ਭਾਸ਼ਾ ਤੋਂ ਪ੍ਰਭਾਵਿਤ ਪੁਰਾਣੀ ਲਹਿੰਦੀ ਜਹੀ ਇੱਕੋ ਬੋਲੀ ਬੋਲੀ ਜਾਂਦੀ ਸੀ। ਪਰੰਤੂ ਪੰਜਾਬ ਦੇ ਪੂਰਬੀ ਭਾਗ ਵਿਚ ਪੁਰਾਣੀ ਪਛਮੀ ਹਿੰਦੀ ਯਾ ਸੌਰਸੇਨੀ ਅਪਭ੍ਰੰਸ਼ ਦੇ ਪ੍ਰਭਾਵ ਹੇਠ ਇਹ ਬੋਲੀ ਦਬ ਗਈ ਹੈ ਤੇ ਫਲ-ਸਰੂਪ ਇਸ ਭਾਗ ਦੀ ਬੋਲੀ ਪੰਜਾਬੀ ਦੇ ਰੂਪ ਵਿਚ ਲਹਿੰਦੀ ਤੋਂ ਵੱਖ ਹੋ ਕੇ ਅੰਤਰਵਰਤੀ ਮੰਡਲ ਦੀ ਬੋਲੀ ਹੋ ਗਈ ਹੈ। ਗ੍ਰੀਅਰਸਨ ਦੀ ਇਹ ਕਲਪਨਾ ਲਹਿੰਦੀ ਤੇ ਪੰਜਾਬੀ ਦੇ ਕੁਝ ਧੁਨੀ ਸੰਬੰਧੀ ਤੇ ਵਿਆਕਰਣਿਕ ਵਖੇਵਿਆਂ ਤੇ ਪੰਜਾਬੀ ਤੇ ਪੱਛਮੀ ਹਿੰਦੀ ਵਿਚ ਕੁਝ ਸਮਾਨਤਾਵਾਂ ਦੇ ਆਧਾਰ ਤੇ ਸੀ। ਸਾਡਾ ਵਿਚਾਰ ਹੈ ਕਿ ਨ ਕੇਵਲ ਲਹਿੰਦੀ ਤੇ ਪੰਜਾਬੀ ਦੇ ਖੇਤਰ ਵਿਚ, ਸਗੋਂ ਬਾਂਗਰੂ ਤੇ ਖੜੀ ਬੋਲੀ ਦੇ ਖੇਤਰ ਵਿਚ ਵੀ ਕਿਸੇ ਸਮੇਂ ਇੱਕੋ ਆ-ਅੰਤ ਅਪਭ੍ਰੰਸ਼ ਬੋਲੀ ਜਾਂਦੀ ਸੀ। ਮੂਲ ਰੂਪ ਵਿਚ ਇਹ ਅਪਭ੍ਰੰਸ਼ ਸ਼ਾਇਦ ਪੰਜਾਬੀ-ਖੇਤਰ ਦੀ ਸੀ, ਪਰੰਤੂ ਪੂਰਬ ਤੇ ਪਛਮ ਦੋਹੀਂ ਪਾਸੀਂ ਇਸ ਦਾ ਪਸਾਰ ਹੋਇਆ। ਪੱਛਮ ਵਿਚ ਬੋਲੀ ਹਮੇਸ਼ਾ ਹੀ ਪੁਰਾਤਨ ਰੂਪਾਂ ਨੂੰ ਦੇਰ ਤਕ ਸਾਂਭਦੀ ਰਹੀ ਹੈ, ਪਰੰਤੂ ਪੂਰਬ ਵਿਚ ਇਸ ਦਾ ਵਿਕਾਸ ਤੇਜ਼ੀ ਨਾਲ ਹੁੰਦਾ ਰਿਹਾ ਹੈ। ਇਸ ਲਈ ਜਿੱਥੇ ਪੰਜਾਬੀ ਤੇ ਲਹਿੰਦੀ ਦੇ ਖੇਤਰ ਵਿਚ ਮਧ-ਭਾਰਤੀ-ਆਰੀਆ ਭਾਸ਼ਾ ਦੀ ਹ੍ਰਸ੍ਵ ਸੁਰ ਨਾਲ ਦ੍ਰਤ ਯਾ ਦੀਰਘ ਵਿਅੰਜਨ ਉਚਾਰਣ ਕਰਨ ਦੀ ਵਿਸ਼ੇਸ਼ਤਾ ਸਥਿਰ ਰਹੀ, ਉੱਥੇ ਬਾਂਗਰੂ ਤੇ ਖੜੀ ਬੋਲੀ ਖੇਤਰ ਦੀਆਂ ਬੋਲੀਆਂ ਵਿਚ ਦ੍ਰੱਤ ਵਿਅਜਨਾਂ ਨੂੰ ਸਰਲ ਕਰਕੇ ਦੀਰਘ ਸੁਰ ਨਾਲ ਉੱਚਾਰਣ ਕਰਨ ਦੀ ਪ੍ਰਵ੍ਰਿਤੀ ਵਿਕਸਿਤ ਹੋਈ। ਬਾਂਗਰੂ ਤੇ ਖੜੀ ਬੋਲੀ ਦੀ ਇਹ ਪ੍ਰਵਿੱਤੀ ਬ੍ਰਜ-ਭਾਖਾ-ਸਮੂਹ ਦੀਆਂ ਸਾਰੀਆਂ ਹੀ ਬੋਲੀਆਂ ਵਿਚ ਮਿਲਦੀ ਹੈ ਤੇ ਇਸੇ ਕਾਰਣ ਇਹ ਪੰਜਾਬੀ ਤੋਂ ਵੱਖ ਹੋ ਕੇ ਪੱਛਮੀ ਹਿੰਦੀ ਦੀਆਂ ਉਪਭਾਸ਼ਾਵਾਂ ਬਣ ਗਈਆਂ ਹਨ। ਉਪਰੀ ਗੰਗਾ ਦੁਆਬ ਦੀ ਬੋਲ ਚਾਲ ਦੀ ਹਿੰਦਸਤਾਨੀ ਤੇ ਬਾਂਗਰੂ ਦੀ ਇਕ ਸਮਾਨ ਵਿਸ਼ੇਸ਼ਤਾ ਇਹ ਹੈ ਕਿ ਬਲ-ਯੁਕਤ ਦੀਰਘ ਸੁਰ ਤੋਂ ਬਾਅਦ

ਸ੍ਵਰ-ਮੱਧਵਰਤੀ ਵਿਅੰਜਨ ਦਾ ਉੱਚਾਰਣ ਕੁਝ ਲੰਬਾ ਜਿਹਾ ਹੁੰਦਾ ਹੈ ਇਹ ਵਿਸ਼ੇਸ਼ਤਾ ਪੱਛਮੀ ਹਿੰਦੀ ਦੀਆਂ ਹੋਰਨਾਂ ਉਪਭਾਸ਼ਾਵਾਂ ਵਿਚ ਨਹੀਂ ਮਿਲਦੀ। ਵਾਸਤਵ ਵਿਚ ਇਸ ਤਰ੍ਹਾਂ ਦਾ ਉੱਚਾਰਣ ਪੱਛਮੀ ਹਿੰਦੀ ਦੇ ਸੁਭਾ ਦੇ ਅਨੁਕੂਲ ਨਹੀਂ, ਕਿਉਂ ਜੋ ਉਸ ਵਿਚ ਮੱਧ ਭਾਰਤੀ ਆਰੀਆ ਭਾਸ਼ਾ ਦੇ ਦੁੱਤ ਵਿਅੰਜਨਾਂ ਨੂੰ ਸਰਲ ਕਰਕੇ ਵਿਅੰਜਨ ਪੂਰਵ ਸ੍ਵਰ ਨੂੰ ਦੀਰਘ ਕਰਨ ਦੀ ਪ੍ਰਵ੍ਰਿਤੀ ਹੈ। ਦੂਸਰੇ ਪਾਸੇ, ਪੰਜਾਬੀ ਵਿਚ ਦੁੱਤ ਵਿਅੰਜਨ ਤੇ ਉਸ ਦੇ ਪੂਰਵ ਵਰਤੀ ਸ੍ਵਰ ਨੂੰ, ਉਹ ਭਾਵੇਂ ਹ੍ਰਸ੍ਵ ਹੋਵੇ ਯਾ ਦੀਰਘ, ਸੁਰੱਖਿਅਤ ਰੱਖਣ ਦੀ ਪ੍ਰਵ੍ਰਿਤੀ ਉਸ ਦੀ ਪ੍ਰਧਾਨ ਵਿਸ਼ੇਸ਼ਤਾ ਹੈ। ਦੁੱਤ ਯਾ ਦੀਰਘ ਵਿਅੰਜਨਾਂ ਦੀ ਬਹੁਲਤਾ ਜਿਸ ਭਾਸ਼ਾ ਨੂੰ ਇਕ ਵਿਸ਼ੇਸ਼ ਸਰੂਪ ਦਿੰਦੀ ਹੋਵੇ ਉਸ ਲਈ ਇਹ ਸੁਭਾਵਿਕ ਹੈ ਕਿ ਦੀਰਘ ਸ੍ਵਰ ਤੋਂ ਬਾਅਦ ਇਕੱਲੇ ਵਿਅੰਜਨ ਦਾ ਉੱਚਾਰਣ ਵੀ ਦੀਰਘ ਵਿਅੰਜਨ ਜਿਹਾ ਕੀਤਾ ਜਾਵੇ। ਉਦਾਹਰਣ ਲਈ ਲੋਕ ਸ਼ਬਦ ਦੇ ਵਿਕਾਰੀ ਬਹੁ-ਵਚਨ ਰੂਪ 'ਲੋਕਾਂ' ਦਾ ਉੱਚਾਰਣ ਪੰਜਾਬੀ ਵਿਚ 'ਲੋਕਾਂ' ਕੀਤਾ ਜਾਂਦਾ ਹੈ, ਭਾਵੇਂ ਲਿਖਣ ਵਿਚ ਇੱਕਲਾ 'ਕ' ਹੀ ਵਰਤਿਆ ਜਾਂਦਾ ਹੈ, ਇਸੇ ਤਰ੍ਹਾਂ ਕੀਤਾ, ਸੀਤਾ, ਪੀਤਾ ਆਦਿ ਵਿਚ 'ਤ' ਦਾ ਦੀਰਘ ਉੱਚਾਰਣ ਹੈ। ਪੋਠੋਹਾਰੀ ਵਿਚ ਇਕੱਲੇ ਵਿਅੰਜਨ ਦਾ ਦੀਰਘ ਉੱਚਾਰਣ ਹ੍ਰਸ੍ਵ ਸ੍ਵਰ ਤੋਂ ਬਾਅਦ ਵੀ ਮਿਲਦਾ ਹੈ, ਜਿਵੇਂ 'ਪਤਾ' ਲਈ 'ਪੱਤਾ' ਆਦਿ। ਕਿਹਾ ਜਾ ਸਕਦਾ ਹੈ ਕਿ ਬਾਂਗਰੂ ਤੇ ਉਪਰੀ ਦੁਆਬ ਦੀ ਖੜੀ ਬੋਲੀ ਵਿਚ ਬਲਯੁਕਤ ਦੀਰਘ ਸ੍ਵਰ ਤੋਂ ਬਾਅਦ ਸ੍ਵਰ-ਮੱਧਵਰਤੀ ਵਿਅੰਜਨ ਦੇ ਦੀਰਘ ਉੱਚਾਰਣ ਦੀ ਪ੍ਰਵ੍ਰਿਤੀ ਪੰਜਾਬੀ ਦੇ ਪ੍ਰਭਾਵ ਕਰਕੇ ਹੋਵੇ, ਪਰੰਤੂ ਅਧਿਕ ਉਚਿਤ ਇਹ ਕਹਿਣਾ ਹੋਵੇਗਾ ਕਿ ਇਹ ਆ-ਅੰਤ ਅਪਭ੍ਰੰਸ਼ ਤੋਂ ਜਿਹੜੀ ਕਿ ਪੰਜਾਬੀ, ਬਾਂਗਰੂ ਤੇ ਹਿੰਦੁਸਤਾਨੀ ਦਾ ਸਾਂਝਾ ਆਧਾਰ ਸੀ ਵਿਰਸੇ ਵਿਚ ਚਲੀ ਆ ਰਹੀ ਵਿਸ਼ੇਸ਼ਤਾ ਹੋਵੇ।

ਉਪਰੋਕਤ ਵਿਵੇਚਨ ਤੋਂ ਨਿਮਨ ਲਿਖਿਤ ਗੱਲਾਂ ਸਪਸ਼ਟ ਹੁੰਦੀਆਂ ਹਨ :—

(੧) ਮੋਟੇ ਤੌਰ ਤੇ ਅਪਭ੍ਰੰਸ਼ ਸਾਰੀਆਂ ਹੀ ਆਧੁਨਿਕ ਭਾਰਤੀ ਆਰੀਆ ਬੋਲੀਆਂ ਦੀ ਜਨਨੀ ਹੈ। ਪਰੰਤੂ ਦੇਸ਼-ਭੇਦ ਨਾਲ ਇਸ ਦੇ ਕਈ ਭੇਦ ਸਨ। ਇਹ ਭੇਦ ਹੀ ਵਿਕਸਿਤ ਹੋ ਕੇ ਵੱਖ ਵੱਖ ਆਧੁਨਿਕ ਭਾਰਤੀ ਆਰੀਆ ਬੋਲੀਆਂ ਦੇ ਜਨਮ ਦਾ ਕਾਰਣ ਬਣੇ।

(੨) ਅਪਭ੍ਰੰਸ਼ ਸਾਹਿੱਤ ਤੇ ਪ੍ਰਾਕ੍ਰਿਤ ਵਿਆਕਰਣਾਂ ਵਿਚ ਕੇਵਲ ਸਾਹਿੱਤਿਕ ਅਪਭ੍ਰੰਸ਼ ਦਾ ਵਰਣਨ ਮਿਲਦਾ ਹੈ। ਇਸ ਲਈ ਵਖ

ਵਖ, ਪ੍ਰਦੇਸ਼ਾਂ ਵਿਚ ਬੋਲੀ ਜਾਂਦੀ ਅਪਭ੍ਰੰਸ਼ ਦੇ ਸਹੀ ਰੂਪ ਦਾ ਗਿਆਨ ਸੰਭਵ ਨਹੀਂ। ਪਰੰਤੂ ਆਧੁਨਿਕ ਭਾਰਤੀ ਆਰੀਆ ਬੋਲੀਆਂ ਦਾ ਤੁਲਨਾਤਮਕ ਅਧਿਐਨ ਕਰਕੇ ਅਸੀਂ ਵੱਖ ਵੱਖ ਅਪਭ੍ਰੰਸ਼ਾਂ ਦਾ ਪੁਨਰ ਨਿਰਮਾਣ ਕਰ ਸਕਦੇ ਹਾਂ।

(੩) ਹੋਰਨਾਂ ਬੋਲੀਆਂ ਨਾਲ ਤੁਲਨਾ ਕਰਨ ਤੇ ਪਤਾ ਲਗਦਾ ਹੈ ਕਿ ਪੰਜਾਬੀ ਹਾਲੇ ਵੀ ਅਪਭ੍ਰੰਸ਼ ਦਾ ਬਹੁਤ ਕਝ ਸਾਂਭੀ ਬੈਠੀ ਹੈ।

(੪) ਘੋਸ਼ ਮਹਾਪ੍ਰਾਣ ਗ੍ਹ, ਜ੍ਹ, ਡ੍ਹ, ਦ੍ਹ, ਬ੍ਹ (ਘ੍, ਝ੍, ਢ੍, ਧ੍, ਭ੍) ਧੁਨੀਆਂ ਦਾ ਪੰਜਾਬੀ ਵਿਚ ਅਭਾਵ ਹੈ। ਪੰਜਾਬੀ ਦੀ ਅਪਭ੍ਰੰਸ਼ ਵਿਚ ਸ਼ਾਇਦ ਇਹ ਹੋਣ। ਹੋਰਨਾਂ ਆਧੁਨਿਕ ਭਾਰਤੀ-ਆਰੀਆ ਬੋਲੀਆਂ ਵਿਚ ਵੀ ਹ ਅਤੇ ਇਨ੍ਹਾਂ ਧੁਨੀਆਂ ਦਾ ਅਨੇਕ ਤਰ੍ਹਾਂ ਨਾਲ ਵਿਕਾਸ ਮਿਲਦਾ ਹੈ।

(੫) ਨਾਂਵ, ਵਿਸ਼ੇਸ਼ਣ, ਤੇ ਕ੍ਰਿਯਾਪਦਾਂ ਦਾ ਆ-ਅੰਤ ਹੋਣਾ ਪੰਜਾਬੀ ਦੀ ਪੱਛਮੀ ਹਿੰਦੀ ਦੀਆਂ ਦੋ ਉਪਭਾਸ਼ਾਵਾਂ ਬਾਂਗਰੂ ਤੇ ਖੜੀ ਬੋਲੀ ਹਿੰਦੁਸਤਾਨੀ ਨਾਲ ਸਾਂਝੀ ਵਿਸ਼ੇਸ਼ਤਾ ਹੈ। ਸਾਹਿੱਤਿਕ ਅਪਭ੍ਰੰਸ਼ ਵਿਚ ਅਧਿਕਤਰ ਉ-ਅੰਤ ਪਦ ਮਿਲਦੇ ਹਨ। ਪਰੰਤੂ ਹੇਮ ਚੰਦ੍ਰ ਦੇ ਵਿਆਕਰਣ ਵਿੱਚੋਂ ਇਕ ਆ ਅੰਤ ਅਪਭ੍ਰੰਸ਼ ਦੀ ਹੋਂਦ ਦਾ ਵੀ ਪਤਾ ਲਗਦਾ ਹੈ। ਇਹ ਆ-ਅੰਤ ਅਪਭ੍ਰੰਸ਼ ਲਹਿੰਦੀ, ਪੰਜਾਬੀ, ਬਾਂਗਰੂ ਤੇ ਹਿੰਦੁਸਤਾਨੀ ਦਾ ਸਾਂਝਾ ਆਧਾਰ ਸੀ।

(੬) 'ਸੰਦੇਸ਼ ਰਾਸਕ' ਵਿਚ ਆ-ਅੰਤ ਪਦਾਂ ਦਾ ਅਭਾਵ ਦੋ ਕਾਰਣਾਂ ਕਰਕੇ ਹੋ ਸਕਦਾ ਹੈ, ਯਾ ਤਾਂ ਇਹ ਰਚਨਾ ਉਸ ਸਮੇਂ ਦੀ ਮੁਲਤਾਨੀ ਦੀ ਲੋਕ-ਬੋਲੀ ਵਿਚ ਨਹੀਂ, ਸਗੋਂ ਉੱਤਰ ਭਾਰਤ ਦੀ ਸਾਹਿੱਤਿਕ ਭਾਸ਼ਾ ਪੱਛਮੀ ਯਾ ਨਾਗਰ ਅਪਭ੍ਰੰਸ਼ ਵਿਚ ਹੈ, ਯਾ ਆ-ਅੰਤ ਪਦਾਂ ਦੀ ਵਿਸ਼ੇਸ਼ਤਾ ਲਹਿੰਦੀ ਵਿਚ ਪੰਜਾਬੀ ਦੇ ਪ੍ਰਭਾਵ ਕਰਕੇ ਪਿੱਛੋਂ ਆਈ। ਪਿਛਲਾ ਕਾਰਣ ਮੰਨਣ ਤੇ ਲਹਿੰਦੀ ਦੀ ਅਪਭ੍ਰੰਸ਼ ਪੰਜਾਬੀ ਦੀ ਅਪਭ੍ਰੰਸ਼ ਨਾਲੋਂ ਵੱਖਰੀ ਮੰਨਣੀ ਪਵੇਗੀ। ਪਰੰਤੂ ਸਾਡਾ ਨਿਸ਼ਚਿਤ ਮਤ ਹੈ ਕਿ ਕੁਝ ਇਕ ਸਥਾਨਿਕ ਵਖੇਵੇਂ ਹੁੰਦਿਆਂ ਹੋਇਆਂ ਵੀ ਸਾਰ ਪੰਜਾਬ ਅਤੇ ਪੱਛਮੀ ਉੱਤਰ ਪ੍ਰਦੇਸ਼ ਵਿਚ ਲਗ-ਭਗ ਇੱਕੋ ਜੇਹੀ ਅਪਭ੍ਰੰਸ਼ ਬੋਲੀ ਜਾਂਦੀ ਸੀ।

ਇਸ ਵਿਵੇਚਨ ਤੋਂ ਗ੍ਰੀਅਰਸਨ ਦੇ ਇਸ ਮਤ ਦਾ ਵੀ ਖੰਡਨ ਹੋ ਜਾਂਦਾ ਹੈ ਕਿ ਸਾਰੇ ਪੰਜਾਬ ਵਿਚ ਕਿਸੇ ਸਮੇਂ ਪੁਰਾਣੀ ਲਹਿੰਦੀ ਜੇਹੀ ਇਕੋ ਬੋਲੀ ਬੋਲੀ ਜਾਂਦੀ ਸੀ ਤੇ ਉਸ ਉੱਤੇ ਮੱਧਦੇਸ਼ ਦੀ ਬੋਲੀ (ਸ਼ੌਰਸੈਨੀ ਅਪਭ੍ਰੰਸ਼ ਯਾ ਪੁਰਾਣੀ ਪੱਛਮੀ ਹਿੰਦੀ) ਦਾ ਪ੍ਰਭਾਵ ਕਰਕੇ ਪੰਜਾਬੀ ਹੋਂਦ ਵਿਚ ਆਈ।

---

# ਸਾਹਿੱਤਿਕ ਅਪਭ੍ਰੰਸ ਦੇ ਨਮੂਨੇ

ਸਰਹਪਾ (੭੬੦ ਈ੦)

੧. ਜਹਿ ਮਣ ਪਵਣ ਣ ਸੰਚਰਇ, ਰਵਿ ਸਸਿ ਣਾਹ ਪਵੇਸ।
ਤਹਿ ਵਢ ਚਿੱਤ ਵਿਸਾਮ ਕਰੁ, ਸਰਹੇ ਕਹਿਉ ਉਏਸ॥

[ਪਵੇਸ=ਪ੍ਰਵੇਸ਼; ਜਹਿ—ਜਿੱਥੇ ; ਤਹਿ=ਉੱਥੇ ; ਵਿਸਾਮ=ਵਿਸ਼੍ਰਾਮ; ਉਏਸ—ਉਪਦੇਸ਼ ]

੨. ਆਇ ਣ ਅੰਤ ਣ ਮੱਝ ਣਉ, ਣਉ ਭਵ ਣਉ ਣਿੱਬਾਣ।
ਏਹੁ ਸੋ ਪਰਮਮਹਾਸੁਹ, ਣਉ ਪਰ ਣਉ ਅੱਪਾਣ॥

[ਆਇ=ਆਦਿ; ਮੱਝ=ਮੱਧ ( ਸੰ੦ ਸਧ੍ਯ ); ਣਿੱਬਾਣ=ਨਿਰਵਾਣ; ਣਉ=ਨ; ਅੱਪਾਣ=ਅਪਣਾ; ਮਹਾਸੁਹ=ਮਹਾਸੁਖ ]

੩. ਅੱਖਰ ਬਾਢਾ ਸਅਲ ਜਗੁ, ਣਾਹਿ ਣਿੱਰਖਰ ਕੋਇ।
ਤਾਵ ਸੇ ਅੱਖਰ ਘੋਲਿਜਾ, ਜਾਵ ਣਿੱਰਖਰ ਹੋਇ॥

[ ਬਾਢਾਂ=ਵੱਢਿਆ (ਸੰ੦ ਵਰ੍ਧਿਤ) ; ਸਅਲ=ਸਕਲ ; ਤਾਵ=ਓਨਾ ; ਜਾਵ=ਜਿੰਨਾ, ਜਿਸ ਨਾਲ ]

੪. ਜਾਵ ਣ ਆਪ ਜਣਿੱਜਇ, ਤਾਵ ਣ ਸਿੱਸ ਕਰੇਇ।
ਅੰਧਾਂ ਅੰਧ ਕਢਾਵ ਤਿਮ, ਵੇੱਣ ਵਿ ਕੂਵ ਪੜੇਇ॥

[ਜਾਵ=ਜਦ ਤਕ ; ਤਾਵ=ਤਦ ਤਕ ; ਸਿੱਸ=ਸ਼ਿੱਸ਼ ; ਵੇੱਣ=ਦੋਵੇਂ; ਕੂਵ:=ਖੂਹ ( ਸੰ੦ ਕੂਪ ) ]

੫. ਵਿਸਅ ਵਿਸੁੱਧੇਂ ਣਉ ਰਮਇ, ਕੇਵਲ ਸੁੱਣ ਚਰੇਇ।
ਉੱਡੀ ਬੋਹਿਅ-ਕਾਉ ਜਿਮ, ਪਲੁਟਿਅ ਤਹ ਵਿ ਪੜੇਇ॥

(ਵਿਸਅ=ਵਿਸ਼ਯ; ਵਿਸੁੱਧੇ=ਵਿਸ਼ੁੱਧ; ਸੁੱਣ=ਸੁੰਨ ( ਸੰ੦ ਸ਼ੂਨ੍ਯ ) ਬੋਹਿਆ=ਬੋਹਿਤ (=ਜਹਾਜ਼ ); ਕਾਉ=ਕਾਂ ]

ਸੁਯੰਭੂ (੭੯੦ ਈ੦)

ਤੁਹੁ ਣ ਜਿਉਸਿ ਸਯਲੁ ਜਿਉ ਤਿਹੁਯਣੁ।
ਤੁਹੁ ਣ ਮੁਉਸਿ ਮੁਯਉ ਬੰਦਿੱਜਣੁ॥
ਤੁਹੁ ਪਡਿਉਸਿ ਣ, ਪਡਿਉ ਪੁਰੰਦਹੁ।
ਮਉਡੁ ਣ ਭੱਗ, ਭੱਗੁ ਗਿਰਿ ਕੰਦਰੁ॥
ਦਿੱਠਿ ਣ ਣੱਠ, ਣੱਠ ਲੰਕਾਉਰਿ।
ਵਯਣ ਣ ਣੱਠ, ਣੱਠ ਮੰਦੋਯਰਿ॥
ਹਾਰ ਣ ਤੁੱਟ, ਤੁੱਟੁ ਤਾਰਾਯਣੁ।

ਹਿਯਯ ਣ ਭਿੱਣੁ, ਭਿੱਣੁ ਗਯਣਾਂਗਣੁ ॥
ਚੱਕੁ ਣ ਢੱਕੁ, ਢੱਕੁ ਏੱਕੰਤਰੁ ।
ਆਉ ਣ ਖੁੱਟੁ, ਖੁੱਟੁ ਰਯਣਯਰੁ ॥
ਜੀਉ ਣ ਗਉ, ਗਉ ਆਸਾ ਪੋੱਟਲੁ ।
ਤੁਹੁ ਣ ਸੁੱਤੁ, ਸੁੱਤਉ ਮਹਿਮੰਡਲੁ ॥
ਸੀਯ ਣ ਆਣਿਯ, ਆਣਿਯ ਜਮਉਰਿ ।
ਹਰਿ-ਬਲ ਕੁਧ ਕੁਧ ਣੈ ਕੇਸਰਿ ।

[ ਤੁਹੁ = ਤੂੰ ; ਸਯਲੁ = ਸਕਲ; ਤਿਰਯਣੁ = ਤ੍ਰਿਭੁਵਨ ਅਰਥਾਤ ਤਿੰਨੇ ਲੋਕ; ਮੁਉਸਿ = ਮਰਿਆ ( ਸੰ॰ ਮ੍ਰਤੋਭਸਿ ) ; ਬੰਦਿੱਜਨ = ਉਸਤਤ ਕਰਨ ਵਾਲੇ ; ਪਡਿਉ = ਡਿੱਗਿਆ ; ਪੁਰੰਦਰੁ = ਇੰਦਰ ; ਮਉੜੁ = ਮੁਕਟ ; ਭਗੁ = ਭੱਜ-ਟੁੱਟ ਕੇ ਡਿਗਿਆ ( ਸੰ॰ ਭਗ੍ਨ ) ; ਗਿਰਿ = ਕੰਦਰੁ = ਪਹਾੜ ਦੀ ਗੁਫਾ ; ਦਿੱਠਿ = ਦ੍ਰਿਸ਼ਟੀ ; ਣੱਠ = ਨਸ਼ਟ ਹੋਈ ; ਲੰਕਾਉਰਿ = ਲੰਕਾ ਪੁਰੀ ; ਮੰਦੋਬਰਿ-ਮੰਦੋਦਰੀ ; ਰਾਵਣ ਦੀ ਪਤਨੀ ਦਾ ਨਾਂ ; ਤਾਰਾਯਣੁ = ਤਾਰਾਗਣ ; ਗਯਣਾਂਗਣੁ = ਗਗਨਾਂਗਨ ; ਆਉ = ਆਯੁ (ਉਮਰ) ; ਰਯਣਾਯਰੁ = ਰਤਨਾਕਰ (ਸਮੁੰਦਰ) ; ਮਹਿਮੰਡਲੁ = ਭੂਮੰਡਲ ; ਆਣਿਯ = ਲਿਆਂਦੀ ਗਈ ; ਜਮਉਰਿ = ਯਮ ਪੁਰੀ ]

ਕਣਹਪਾ (੮੪੦ ਈ॰)

੧. ਜਿਮ ਲੋਣ ਵਿਲਿੱਜਇ ਪਾਣਿਏਹਿ, ਤਿਮ ਘਰਣੀ ਲਇ ਚਿੱਤ ।
ਸਮਰਸ ਜਾਈ ਤੱਖਣੇ, ਜਇ ਪੁਣੁ ਤੇ ਸਮ ਣਿੱਤ ॥

(ਲੋਣ = ਲੂਣ ; ਵਿਲਿੱਜਇ = ਵਿਲੀਨ ਹੋ ਜਾਂਦਾ ਹੈ ; ਤੱਖਣੇ = ਤਤਕਾਲ ( सं॰ तत्क्षण ) ]

੨. ਲੋਅਹ ਗੱਬ ਸਮੁੱਬਹਇ, ਹਉ ਪਰਮੱਥੇ ਪਵੀਣ ।
ਕੋਇਹ ਮੱਝੇ ਏੱਕੁ ਜਹਿ, ਹੋਇ ਣਿਰੰਜਣੁ ਲੀਣ ॥

[ਲੋਅਹ = ਲੋਕ ; ਗੱਬ = ਗਰਬ, ਹੰਕਾਰ ( सं॰ गर्व ) ; ਸਮੁੱਬਹਇ—ਧਾਰਣ ਕਰਦੇ ਹਨ ( सं॰ समुद्वहति ), ਹਉ = ਹਉਂ = ਮੈਂ ਪਰਮੱਥੇ = ਪਰਮਾਰਥ ; ਪਵੀਣ = ਪ੍ਰਵੀਣ ; ਮੱਝੇ = ਮੱਧੇ ( ਵਿੱਚੋਂ ) ]

ਦੇਵਸੇਨ (੯੪੦ ਈ॰)

੧. ਸਥਸਏਣ ਵਿਯਾਣਿਯਹਂ ਧੰਮੁ ਣ ਚਢਇ ਮਣੇਵਿ ।
ਦਿਣਯਰ ਸਉ ਜਇ ਉੱਗਮਇ, ਘੂਯਡੁ ਅੰਧਡ ਤੋਂਵਿ ॥

[ਸੱਥ = ਸ਼ਾਸਤ੍ਰ ; ਸਏਣ = ਸੈਂ ( सं॰ शतेन ) ; ਵਿਯਾਣਿਯਹੁ =

ਜਾਣ ਲੈਣ ਤੇ ਵੀ ; ਧੰਮੁ = ਧਰਮ ; ਦਿਣਯਰ = ਦਿਨਕਰ (ਸੂਰਜ) ਘੁਯਡੁ = ਘੁੱਘੂ ; ਅੰਧਭ = ਹਨੇਰਾ; ਤੋ ਵਿ = ਤਾਂ ਵੀ ]

੨. ਜੋ ਦਿੱਜਹ ਤੋਂ ਪਾਵਿਅਇ, ਏਓ ਣ ਵਯਣ ਵਿਸੁੱਧੁ ।
ਗਾਇ ਪਇਲੱਇ ਖਡਭੁਸਇਂ ਕਿੰ ਣ ਪਯੱਛਇ ਦੁੱਧੁ ॥
[ਜੇ = ਜੋ, ਵਯਣ = ਬਚਨ ; ਗਾਇ = ਗਾਂ, ਪਯੱਛਇ = ਦਿੰਦੀ ਹੈ ( ਸੰ० ਪ੍ਰਯਚ੍ਛਤਿ) ]

੩. ਕਾਇ ਬਹੁੱਤ ਦੀਂ ਜੰਪਿਆਇਂ, ਜੋ ਅੱਪਣੁ ਪਡਿਕੂਲੁ ।
ਕਾਇੰ ਮਿ ਪਰਹੁ ਣ ਤੰ ਕਰਹਿ, ਏਹੁ ਜੁ ਧੰਮਹ ਮੂਲੁ ॥
[ਜੰਪਿਅਇਂ = ਬੋਲਣ ਨਾਲ ; ਪਡਿਕੂਲ = ਪ੍ਰਤਿਕੂਲ (ਉਲਟ) ; ਪਰਹੁ = ਪਰਾਏ, ਦੂਸਰੇ ; ਕਾਇਂ = ਕੀ, ਕਈ ; ਧੰਮਹੁ = ਧਰਮ ਦਾ ]

੪. ਸੱਤੁ ਵਿ ਮਹੁਰਇਂ ਉਵਸਮਇ, ਸਯਲ ਵਿ ਜਿਯ ਵਸਿ ਹੁੰਤਿ ।
ਚਾਇ ਕਵਿੱਤੇ ਪੋਰਿਸਇਂ, ਪੁਰਿਸਹੁ ਹੋਇ ਣ ਕਿੱਤਿ ॥
[ਸੱਤੁ = ਸ਼ਤਰੂ (ਦੁਸ਼ਮਨ) ; ਮਹੁਰਇਂ = ਮਧੁਰਤਾ ਨਾਲ ਉਵਸਮਇ = ਸ਼ਾਂਤ ਹੋ ਜਾਂਦਾ ਹੈ ; ਸਯਲ = ਸਕਲ ; ਪੋਰਿਸਇਂ—ਪੌਰੁਸ਼ (ਬਹਾਦਰੀ) ਕਿੱਤਿ—ਕੀਰਤੀ (ਯਸ਼) ]

ਜੋਇੰਦੁ (੧੦ ਵੀਂ ਸਦੀ ਈ०)

੧. ਦੇਉਲ ਦੇਉ ਵਿ ਸੱਥੁ ਗੁਰੁ, ਤਿੱਥੁ ਵਿ ਵੇਉ ਵਿ ਕੱਵ ।
ਵੱਛੁ ਜੁ ਦੀਸੈ ਕੁਸੁਮਿਯਉ, ਇੰਧਣੁ ਹੋਸਇ ਸੱਵ ॥
[ਦੇਉ = ਦੇਵ (ਜਿਨ ਦੇਵ) ; ਸੱਥੁ = ਸ਼ਾਸਤ੍ਰ; ਤਿੱਥੁ = ਤੀਰਥ ; ਵੇਉ-ਵੇਦ ; ਕੱਵ = ਕਾਵ੍ਯ ; ਵੱਛੁ = ਬ੍ਰਿਛ ; ਕੁਸੁਮਿਯਉ = ਕੁਸੁਮਿਤ (ਫੁੱਲਿਆ ਹੋਇਆ) ; ਸੱਵ = ਸਭ ]

੨. ਜੇਹਉ ਮਣ ਵਿਸਯਹਂ ਰਮਇ, ਤਿਮੁ ਜਇ ਅੱਪ ਮੁਣੇਇ ।
ਜੋਇਓ ਭਣਇ ਹੇ ਜੋਇਯਹੁ, ਲਹੁ ਨਿੱਬਾਣੁ ਲਹੇਇ ॥
[ ਜੇਹਉ = ਜਿਸ ਤਰ੍ਹਾਂ ; ਜਇ = ਜੇ ; ਲਹੁ = ਛੇਤੀ ( ਸੰ० ਲਘੂ ) ਨਿੱਬਾਣੁ = ਨਿਰਵਾਣ ; ਲਹੇਇ = ਲੱਭੇ ]

੩. ਸੰਤਾ ਵਿਸਯ ਜੁ ਪਰਿਹਰਇ, ਬਲਿ ਕਿੱਜਉਂ ਹਉਂ ਤਾਸੁ ।
ਸੋ ਦਇਵੇਣ ਵਿ ਮੁੰਡਿਯਉ ਸੀਸ ਖਡਿੱਲਉ ਜਾਸੁ ।
[ਸੰਤਾ = ਹੁੰਦੇ ਹੋਏ ( ਸੰ० ਸਨ੍ਤ ਤੋਂ ) ; ਪਰਿਹਰਇ = ਪਰੇ ਰਖਦਾ ਹੈ ; ਖਡਿੱਲਉ = ਗੰਜਾ ]

ਰਾਮ ਸਿੰਘ (੧੦ਵੀਂ. ਸਦੀ ਈ੦)

੧. ਬਹੁਜਾਇਂ ਪਢਿਜਾਇਂ ਮੂਢ ਪਰ, ਤਾਲੂ ਸੁੱਕਇ ਜੇਣ।
ਏੱਕੁਜਿਂ ਅੱਖਰ ਤੰ ਪਢਹੁ, ਸਿਵਪੁਰਿ ਗੰਮਇ ਜੇਣ॥
[ਜੇਣ=ਜਿਸ ਕਰਕੇ ( ਸੰ੦ ਯੇਨ ); ਗੰਮਇ=ਪਹੁੰਚਿਆ ਜਾਵੇ ]

੨. ਮੂਲੁ ਛੰਡਿ ਜੋ ਡਾਲ ਚਡਿ, ਕਹੰ ਤਹ ਜੋਯਾਭਾਸਿ।
ਚੀਰੁਣੁ ਵੁਣਣਹੰ ਜਾਇ ਬਢ, ਵਿਣੁ ਉੱਟਿਯਇਂ ਕਪਾਸਿ॥
[ਜੋਯਾਭਾਸਿ=ਯੋਗਾਭਯਾਸ; ਬਢ=ਮੂਰਖ; ਉੱਟਿਯਇਂ=ਉਟਣ ਤੇ ]

ਅਬਦੁਲ ਰਹਮਾਨ (੧੨ਵੀਂ ਸਦੀ ਈ੦)

੧. ਪਿਅ ਵਿਰਹਾਨਲ-ਸੰਤਵਿਅ, ਜਇ ਵੱਚਉ ਸੁਰਲੋਇ।
ਤੁਅ ਛੱਡਿਵਿ ਹਿਅ-ਯੱਠਿਯਹ, ਤੰ ਪਰਿਵਾਡਿ ਣ ਕੋਇ॥
[ਵੱਚਉ=ਵੇਂਝਾਂ (ਚਲੀ ਜਾਵਾਂ); ਸੁਰਲੋਇ=ਸੁਰਲੋਕ (ਸੁਰਗ) ]

੨. ਗਰੁਅਉ ਪਰਿਹਵੁ ਕਿ ਨ ਸਹਉ, ਪਇ ਪੋਰਿਸ ਨਿਲਏਣ।
ਜਿਹਿ ਅੰਗਿਹਿ ਤੂੰ ਵਿਲਸਿਯਉ, ਤੇ ਦੱਧਾ ਵਿਰਹੇਣ॥
[ਗਰੁਅਉ=ਭਾਰੀ, ਕਠੋਰ (ਸੰ੦ ਗੁਰੁ); ਪਰਿਹਣੁ=ਤਿਰਸਕਾਰ ( ਪਰਿਭਵ ); ਪੋਰਿਸਨਿਲਏਸ—ਪੌਰੁਸ਼ ਦੇ ਘਰ; ਦੱਧਾ=ਸੜੇ ਹੋਏ ]

੩. ਸੰਦੇਸੜਉ ਸਵਿੱਥਰਉ, ਪਰ ਮਇ ਕਹਣੁ ਨ ਜਾਇ।
ਜੋ ਕਾਲੰਗੁਲਿ ਮੁੰਦੜਉ, ਸੋ ਬਾਹੜੀ ਸਮਾਇ॥
[ਕਾਲੰਗੁਲਿ=ਛੋਟੀ ਉਂਗਲੀ; ਮੁੰਦੜਉ=ਮੁੰਦਰੀ; ਬਾਹੜੀ=ਬਾਂਹ ]

੪. ਜਸੁ ਪਵਸੰਤ ਣ ਪਵਸਿਆ, ਮੁਇਅ ਵਿਓਇ ਣ ਜਾਸੁ।
ਲੱਜਿੱਜਉ ਸੰਦੇਸੜਉ, ਦਿੰਤੀ ਪਹਿਯ ਪਿਯਾਸੁ॥
[ਜਸੁ=ਜਿਸ ਦੇ; ਪਵਸੰਤ=ਪ੍ਰਵਾਸ ਕਰਨ ਤੇ; ਵਿਓਇ=ਵਿਜੋਗ; ਜਾਸੁ=ਜਿਸ ਦੇ; ਪਹਿਯ=ਪਾਂਧੀ ( ਸੰ੦ ਪਥਿਕ); ਪਿਯਾਸੁ=ਪਿਆਰੇ ਨੂੰ ]

ਸੋਮਪ੍ਰਭ (੧੨ਵੀਂ ਸਦੀ ਈ੦)

੧. ਹਿਯੜਾ ਸੰਕੁਡਿ ਮਿਰਿਯ ਜਿਮ, ਇੰਦਿਯ-ਪਸਰੁ ਨਿਵਾਰਿ।
ਜਿੱਤਿਉ ਪੁੱਜਇ ਪੰਗੁਰਣੁ ਤਿੱਤਿਉ ਪਾਉ ਪਸਾਰਿ॥
[ਹਿਯੜਾ=ਹਿਰਦਾ; ਸੰਕੁਡਿ=ਸਿਕੁੜ; ਮਿਰਿਯ=ਮ੍ਰਿਗ; ਪੁੱਜਇ=ਪੁੱਜੇ, ਪੂਰਾ ਪਵੇ, ਪ੍ਰਾਪਤ ਹੋਵੇ ]

੨. ਪਿਉ ਹਉਂ ਥੱਕਿਯ ਸਯਲੁ ਦਿਣੁ ਤੁਹ ਵਿਰਹੱਗਿ ਕਿਲੰਤ।

ਥੋੜਇ ਜਲਿ ਜਿਮ ਮੱਛਲਿਯ ਤੱਲੋਵਿੱਲਿ ਕਰੰਤ ॥

[ਵਿਰਹੱਗਿ=ਵਿਰਹ-ਅਗਨ ਵਿਚ ]

੩. ਚੂੜਉ ਚੁਨੀ ਹੋਇਸਇ ਮੁੱਧਿ ਕਵੋਲਿ ਨਿਹੱਤੁ ।
ਸਾਸਾਨਲਿਣ ਝਲੱਕਿਯਉ ਵਾਹ-ਸਲਿਲ ਸੰਸਿੱਤ ॥

[ਚੂੜਉ=ਚੂੜਾ, ਚੂੜੀਆਂ ; ਮੁੱਧਿ=ਮੁਗਧਾ ਇਸਤ੍ਰੀ ; ਕਵੋਲਿ=ਕਪੋਲ (ਗੱਲ੍ਹ) ; ਸਾਸਾਨਲਿਣ=ਸਾਹਾਂ ਦੀ ਅੱਗ ਨਾਲ; ਵਾਹ-ਸਲਿਲ=ਭਾਫ-ਜਲ (ਹੰਝੂ) ; ਸੰਸਿੱਤ=ਸਿੰਜਿਆ ਹੋਇਆ ]

ਹੇਮ ਚੰਦ੍ਰ (੧੨ਵੀਂ ਸਦੀ ਈ०)

੧. ਢੋਲਾ ਮਇਂ ਤੁਹਂ ਵਾਰਿਯਾ, ਮਾ ਕੁਰੁ ਦੀਹਾ ਮਾਣੁ ।
ਨਿੱਦਏ ਗਮਿਹੀ ਰੱਤਡੀ, ਦਡਵਡ ਹੋਇ ਵਿਹਾਣੁ ॥

[ਦੀਹਾ=ਦੀਰਘ, ਲੰਬਾ, ਦੇਰ ਤਕ ਦਾ ; ਨਿੱਦ ]

੨. ਜੋ ਮਹੁ ਦਿੰਨਾ ਦਿਅਹੜਾ, ਦਇਏਂ ਪਵਸੰਤੇਣ ।
ਤਾਣ ਗਣੰਤਿਏ ਅੰਗੁਲਿਉ ਜੱਜਰਿਆਉ ਨਹੇਣ ॥

[ਦਿੰਨਾ=ਦਿੱਤੇ ; ਦਇਏਂ=ਪਿਆਰੇ ਨੇ; ਪਵਸੰਤੇਣ=ਪ੍ਰਵਾਸ ਕਰਦੇ ਹੋਏ ; ਤਾਣ=ਉਨ੍ਹਾਂ ਨੂੰ ; ਨਹੇਣ=ਨੌਂਹ ਤੋਂ ]

੩. ਜੋ ਗੁਣ ਗੋਵਇ ਅੱਪਣਾ ਪਯਡਾ ਕਰਇ ਪਰੱਸੁ ।
ਤਸੁ ਹਉਂ ਕਲਿ ਜੁਗਿ ਦੁੱਲਹਹੋ ਬਲਿ ਕਿੱਜਉਂ ਸੁਅਣੱਸੁ ॥

[ਪਯਡਾ=ਪ੍ਰਗਟ ; ਪਰੱਸ=ਦੂਸਰੇ ਦਾ ; ਤਸੁ=ਉਸ ਦੇ ; ਦੁਲਹਹੋ= ਦੁਰਲਭ ਦੇ ; ਸੁਅਣੱਸੁ=ਸੱਜਨ ਦੇ ]

੪. ਵਾਯਸ ਉੱਡਾਵੰਤਿਅਏ ਪਿਉ ਡਿੱਠਉ ਸਹਸੱਤਿ ।
ਅੱਧਾ ਵਲਯਾ ਮਹਿ ਹਿ ਗਯ ਅੱਧਾ ਫੁੱਟ ਤੜੱਤਿ ॥

[ਵਾਯਸ=ਕਾਂ ; ਪਿਉ=ਪਿਆਰਾ ; ਸਹਸੱਤਿ=ਅਚਾਨਕ ; ਵਲਯਾ= ਚੂੜੀਆਂ ; ਮਹਿਹਿ=ਜ਼ਮੀਨ ਤੇ ; ਤੜੱਤਿ=ਤੜ ਤੜ ਕਰ ]

੫. ਪੁੱਤੇ ਜਾਏ ਕਵਣ ਗੁਣ ਅਵਗੁਣ ਕਵਣ ਮੁਏਣ ।
ਜਾ ਬੱਪੀਕੀ ਭੁੰਹੜੀ ਚੰਪਿੱਜਇ ਅਵਰੇਣ ॥

[ਬੱਪੀਕੀ=ਬਾਪ ਦੀ ; ਭੁੰਹੜੀ=ਭੋਂ ; ਚੰਪਿੱਜਇ=ਦਬਾ ਲਈ ਜਾਵੇ ; ਅਵਰੇਣ=ਔਰ (ਦੁਸ਼ਮਣ) ਦੁਆਰਾ ]

੬. ਜੀਵਿਉ ਕਾਸੁ ਨ ਵੱਲਹਉਂ ਧਣੁ ਪੁਣੁ ਕਾਸੁ ਨ ਇੱਠੁ ।
ਦੋਣਿ ਵਿ ਅਵਸਰ ਨਿਵਡਿਅਇਂ ਤਿਣ ਸਮ ਗਣਇ ਵਿਸਿੱਠੁ ॥

[ਜੀਵਿਉ=ਜੀਵਨ ; ਵੱਲਹਉ=ਪਿਆਰਾ ( ਸੰ० ਵਲਲਭ ) ; ਇੱਠੁ=ਇਸ਼ਟ ; ਵਿਸਿੱਠ=ਅਸਾਧਾਰਣ (ਸ੍ਰੇਸ਼ਠ) ਪੁਰਸ਼ ]

15 494 DofL—1000—21-3-62—C., P. & S., Pb., Chandigarh